

# ਸੇਠ ਕਿਰਪਾਲ ਸਿੰਘ ਨਾਮਧਾਰੀ

ਸੇਠ ਕਿਰਪਾਲ ਸਿੰਘ ਜੀ ਡਾਲਟੰਨ ਗੰਜ ਵਾਲੇ ੧੦ ਫਰਵਰੀ ੨੦੦੭ ਨੂੰ ਸਾਨੂੰ ਸਦੀਵੀ ਵਿਛੋੜਾ ਦੇ ਗਏ ਹਨ। ਉਹਨਾਂ ਦੇ ਜਾਣ ਨਾਲ ਪੁਰਾਣੀਆਂ ਯਾਦਾਂ ਤਾਜ਼ਾ ਹੋ ਗਈਆਂ ਹਨ। ਅੱਜ ਕਲ ਉਹ ਚੰਡੀਗੜ੍ਹ ਵਿਚ ਨਿਵਾਸ ਰਖਦੇ ਸਨ ਅਤੇ ਸਰੀਰ ਬੀਮਾਰੀ ਕਰ ਕੇ ਉਹਨਾਂ ਦੇ ਵਸ ਵਿਚ ਨਹੀਂ ਸੀ ਪਰ ਬਹੁਤ ਸਮਾਂ ਉਹ ਬਿਹਾਰ (ਝਾਰਖੰਡ) ਦੇ ਸ਼ਹਿਰ ਡਾਲਟੰਨ ਗੰਜ ਵਿਚ ਆਪਣੇ ਭਰਾਵਾਂ ਸਹਿਤ ਰਹੇ। ਸੇਠ ਕਿਰਪਾਲ ਸਿੰਘ ਆਪਣੇ ਨਾਮ ਨੂੰ ਹੀ ਸਾਕਾਰ ਕਰਦੇ ਸਨ। ਬਹੁਤ ਮਿਲਣ ਸਾਰ ਹੱਸਮੁਖ ਅਤੇ ਸਮਾਜਕ ਧਾਰਮਕ ਸਰਗਰਮੀਆਂ ਵਿਚ ਅਗੇ-ਅਗੇ ਰਹਿਣ ਵਾਲੇ ਸਨ। ਸਾਧ ਸੰਗਤ ਅਤੇ ਆਮ ਲੋਕਾਂ ਵਿਚ ਵਿਚਰਦੇ ਇਹ ਪ੍ਰਭਾਵ ਨਹੀਂ ਸਨ ਦਿੰਦੇ ਕਿ ਇਹ ਧਨ ਕੁਬੇਰ ਹਨ। ਸਾਨੂੰ ਬਹੁਤ ਵਾਰ ਸ੍ਰੀ ਭੈਣੀ ਸਾਹਿਬ ਅਤੇ ਡਾਲਟੰਨ ਗੰਜ ਵਿਚ ਉਹਨਾਂ ਨੂੰ ਮਿਲਣ ਦਾ ਮੌਕਾ ਮਿਲਿਆ ਹੈ ਅਤੇ ਅੰਤ ਤਕ ਉਹਨਾਂ ਪ੍ਰੇਮ ਦੀ ਡੋਰ ਸਾਡੇ ਨਾਲ ਬੰਨੀ ਰੱਖੀ ਹੈ। ਸ੍ਰੀ ਭੈਣੀ ਸਾਹਿਬ ਵਿਚ ਰਹਿ ਕੇ ਉਹ ਇਥੋਂ ਦੀ ਬਹੁਤ ਸਾਰੀ ਉਸਾਰੀ ਆਪਣੀ ਦੇਖ-ਰੇਖ ਹੇਠ ਕਰਾਉਂਦੇ ਰਹੇ। ਉਹ ਆਪ ਨਾਮ ਸਿਮਰਨ ਅਤੇ ਕੀਰਤਨ ਕਰਦੇ ਅਤੇ ਸਾਰੇ ਪਰਿਵਾਰ ਨੂੰ ਸੰਗਤ ਰੂਪ ਵਿਚ ਬੈਠਾ ਕੇ ਸਤਸੰਗ ਕਰਦੇ। ਉਹਨਾਂ ਦਾ ਜਨਮ ਸੰਨ ੧੯੨੩ ਵਿਚ ਪਿੰਡ ਨੌਸ਼ਹਿਰਾ (ਖੋਜਿਆਂ ਵਾਲਾ) ਜ਼ਿਲਾ ਗੁਜਰਾਤ (ਹੁਣ ਪਾਕਿਸਤਾਨ) ਵਿਚ ਹੋਇਆ। ਪਿਤਾ ਸੰਤ ਜੋਧ ਸਿੰਘ ਅਤੇ ਮਾਤਾ ਦ੍ਰੋਪਤੀ ਦੇਵੀ ਸਨ। ਉਹ ਅੱਠ ਭਰਾਵਾਂ ਅਤੇ ਇਕ ਭੈਣ 'ਚੋਂ ਦੂਸਰੇ ਨੰਬਰ ਤੇ ਸਨ। ਬਿਹਾਰ ਦੀ ਰਾਜਨੀਤੀ ਵਿਚ ਅਹਿਮ ਸ਼ਖਸੀਅਤ ਅਤੇ ਝਾਰਖੰਡ ਅਸੰਬਲੀ ਦੇ ਸਪੀਕਰ ਸ. ਇੰਦਰ ਸਿੰਘ ਨਾਮਧਾਰੀ ਆਪ ਦੇ ਛੋਟੇ ਭਰਾ ਹਨ। ੧੯੪੭ ਦੀ ਵੰਡ ਤੋਂ ਪਹਿਲਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁਕਮ ਅਨੁਸਾਰ ਪਹਿਲਾਂ 'ਨਗਰ' ਅਤੇ ਫੇਰ 'ਡਾਲਟੰਨ ਗੰਜ' ਆ ਵਸੇ। ਡਾਲਟੰਨ ਗੰਜ ਤੋਂ ਲੈ ਕੇ ਚੰਡੀਗੜ੍ਹ ਤਕ ਸਾਧ ਸੰਗਤ ਨੂੰ ਘਰ ਸੱਦਕੇ, ਕੀਰਤਨ ਸਿਮਰਨ ਅਤੇ ਅਖੰਡ ਪਾਠਾਂ ਦਾ ਪਰਵਾਹ ਜਾਰੀ ਰਖਦੇ।

ਉਹਨਾਂ ਦਾ ਸਸਕਾਰ ਸ੍ਰੀ ਭੈਣੀ ਸਾਹਿਬ ਦੇ ਸ਼ਮਸ਼ਾਨ ਘਰ ਵਿਚ ੧੦ ਫਰਵਰੀ ੨੦੦੭ ਨੂੰ ਸ੍ਰੀ ਮਾਤਾ ਚੰਦ ਕੋਰ ਜੀ ਦੀ ਹਾਜ਼ਰੀ ਵਿਚ ਹੋਇਆ ਅਤੇ ੧੯ ਫਰਵਰੀ ੨੦੦੭ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਹਜ਼ੂਰੀ ਵਿਚ ਉਹਨਾਂ ਨਮਿਤ ਪਾਠ ਦਾ ਭੋਗ ਪਾਇਆ ਗਿਆ।

ਸੇਠ ਕਿਰਪਾਲ ਸਿੰਘ ਜੀ ਵਰਿਆਮ ਦੇ ਜਨਮ ਤੋਂ ਹੀ ਇਸ ਦੇ ਸਹਿਯੋਗੀ ਅਤੇ ਮਿਤਰ ਰਹੇ ਹਨ। ਅਸੀਂ ਉਹਨਾਂ ਦੀ ਯਾਦ ਵਿਚ ਨਤਮਸਤਕ ਹਾਂ।

*—ਜਗਦੀਸ਼ ਸਿੰਘ, ਵਰਿਆਮ*

# ਵਰਿਆਮ

ਅਪਰੈਲ-੨੦੦੭
ਜਿਲਦ-੩੨
ਅੰਕ- ੬

ਸੰਪਾਦਕ
ਜਗਦੀਸ਼ ਸਿੰਘ 'ਵਰਿਆਮ'



ਦਫਤਰ ਦਾ ਪਤਾ:
ਮਾਸਿਕ ਵਰਿਆਮ
ਲਾਡੋਵਾਲੀ ਰੋਡ
(ਸਾਹਮਣੇ ਸੈਂਟਰਲ ਟਾਊਨ)
ਜਲੰਧਰ- ੧੪੪੦੦੧
ਫੋਨ-:੦੧੮੧- ੨੨੨੨੫੪੩
ਘਰ : ੦੧੮੧-੨੪੫੬੨੮੯

Office Address :
Monthly WARIAM
Ladowali Road.
Opp. Central Town,
Jalandhar-144001
Ph. :0181-2222543 (O)
0181-2456289 (R)


**ਵਰਿਆਮ ਦੇ ਦਰ**

| | |
|---|---|
| ਇਹ ਅੰਕ | ੨੦-੦੦ |
| ਸਲਾਨਾ ਚੰਦਾ | ੨੦੦-੦੦ |
| ਪੰਜ ਸਾਲ ਲਈ | ੮੦੦-੦੦ |
| ਜੀਵਨ ਮੈਂਬਰ | ੨੦੦੦-੦੦ |
| ਵਿਦੇਸ਼ ਲਈ | ੩੦ ਪੌਂਡ ਜਾਂ ੪੦ ਡਾਲਰ ਅਮਰੀਕੀ |
| ਹਵਾਈ ਡਾਕ ਰਾਹੀਂ | (ਸਾਲਾਨਾ) |

ਚੈਕ ਡਰਾਫਟ Monthly Wariam ਜਾਂ ਕੇਵਲ Wariam ਦੇ ਨਾਂਅ ਤੇ ਹੀ ਭੇਜੇ ਜਾਣ।

## ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

## ਤਤਕਰਾ



ਗੁਣ ਮਨੁੱਖ ਦੇ ਖਹਿਣ ਲੱਗੇ, ਕਰ-ਕਰ ਆਪਣੀ ਵਡਿਆਈ,
ਕੋਈ ਨਿੰਦੇ ਕੋਈ ਸਲਾਹੇ, ਬਹੁ ਸਿਰ ਗੱਲ ਨਾ ਆਈ।
ਸਮਝਾਇਆ ਇਕ ਦਾਨੇ ਕੋਲੋਂ ਬੀਬੇ ਲੋਕ ਨਾ ਲੜਦੇ,
ਥਾਓਂ ਥਾਂਈ ਸਾਰੇ ਚੰਗੇ, ਸਭ ਤੋਂ ਖਰੀ ਸੱਚਾਈ।
*—ਧਨੀ ਰਾਮ ਚਾਤ੍ਰਿਕ*

# ਸਾਂਝਾ ਮੰਚ

ਬੀਤੇ ਹੋਲੇ ਮਹੱਲੇ ਦਾ ਸਮਾਗਮ ਨਾਮਧਾਰੀ ਕੇਂਦਰ ਸ੍ਰੀ ਭੈਣੀ ਸਾਹਿਬ ਵਿਚ ਇਸ ਵਾਰ ਕੈਨੇਡਾ ਦੀ ਨਾਮਧਾਰੀ ਸੰਗਤ ਵੱਲੋਂ ਹੋਇਆ ਸੀ। ਬਹੁਤ ਵੱਡਾ ਸਮਾਗਮ ਸੀ। ਪੰਜਾਬ ਵਿਚ ਨਵੀਆਂ ਚੋਣਾਂ ਹੋ ਕੇ ਹਟੀਆਂ ਸਨ ਅਤੇ ਇਹਨਾਂ ਦਿਨਾਂ ਵਿਚ ਹੀ ਚੋਣਾਂ ਦੇ ਨਤੀਜੇ ਦੀ ਐਲਾਨੇ ਗਏ ਸਨ। ਪੰਜਾਬ ਦੀ ਵਾਗ ਡੋਰ ਇਕ ਵਾਰ ਫੇਰ (ਚੌਥੀ ਵਾਰ) ਸ. ਪ੍ਰਕਾਸ਼ ਸਿੰਘ ਬਾਦਲ ਦੇ ਹੱਥ ਆ ਗਈ। ਸ. ਪ੍ਰਕਾਸ਼ ਸਿੰਘ ਬਾਦਲ ਦੇ ਅੰਦਰ ਨਾਮਧਾਰੀ ਸਮਾਜ ਅਤੇ ਸਤਿਗੁਰਾਂ ਪ੍ਰਤੀ ਆਦਰ ਸਨਮਾਨ ਪੁਰਾਣਾ ਹੈ। ਨਾਮਧਾਰੀ ਸ਼ਹੀਦਾਂ ਦੇ ਸਥਾਨਾਂ ਨੂੰ ਸਮਾਰਕਾਂ ਦਾ ਸਰੂਪ ਦੇਣ ਲਈ ਪਿਛਲੇ ਸਮਿਆਂ ਵਿਚ ਵੀ ਬਾਦਲ ਸਾਹਿਬ ਦੀ ਅਹਿਮ ਭੂਮਿਕਾ ਰਹੀ ਹੈ। ਇਸ ਸਿਲਸਲੇ ਵਿਚ ਸਾਬਕ ਮੁੱਖ ਮੰਤਰੀ ਸ. ਬੇਅੰਤ ਸਿੰਘ ਜੀ ਦਾ ਵੀ ਯੋਗਦਾਨ ਵਰਣਨ ਯੋਗ ਹੈ। ਸ. ਪ੍ਰਕਾਸ਼ ਸਿੰਘ ਬਾਦਲ ਚੋਣਾਂ ਤੋਂ ਪਹਿਲਾਂ, ਚੋਣਾਂ ਤੋਂ ਬਾਅਦ, ਨਤੀਜਿਆਂ ਦੇ ਐਲਾਨ ਤੋਂ ਪਹਿਲਾਂ ਵੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨਾਂ ਅਤੇ ਆਸ਼ੀਰਦਾਵ ਲਈ ਗਏ ਸਨ ਅਤੇ ਹੋਲੇ ਮਹੱਲੇ ਦੇ ਪੁਰਬ ਤੇ ਵੀ ਪੰਜਾਬ ਦੀ ਕੇਬੀਨਿਟ ਦੇ ਅਕਾਲੀ-ਬੀ.ਜੇ.ਬੀ. ਮੈਂਬਰਾਂ ਸਹਿਤ ਪਧਾਰੇ। ਉਥੇ ਉਹਨਾਂ ਨੇ ਖੁਲੇ ਮਨ ਨਾਲ ਐਲਾਨ ਕੀਤਾ ਕਿ ਸਤਿਗੁਰੂ ਜੀ ਜੋ ਹੁਕਮ ਕਰਣਗੇ ਸਰਕਾਰ ਮੰਨੇਗੀ। ਉਹਨਾਂ ਚਾਂਦੀ ਦੀਆਂ ਸੜਕਾਂ ਦੀ ਗੱਲ ਵੀ ਕਹੀ। ਮਾਲੇਰਕੋਟਲਾ ਸਮਾਰਕ ਵਾਸਤੇ ਪੰਜਾਹ ਲੱਖ ਰੁਪਏ ਤਾਂ ਫੋਰੀ ਤੋਰ ਤੇ ਦੇਣ ਦਾ ਐਲਾਨ ਕੀਤਾ।

ਸ੍ਰੀ ਭੈਣੀ ਸਾਹਿਬ ਵਿਚ ਸਤਿਗੁਰੂ ਜੀ ਦੇ ਦਰਸ਼ਨ ਕਰਨ ਵਾਸਤੇ ਹਰ ਸਿਆਸੀ ਪਾਰਟੀ ਅਤੇ ਸਮਾਜਕ ਭਾਈਚਾਰੇ ਦੇ ਲੋਕ ਆਉਂਦੇ ਰਹਿੰਦੇ ਹਨ। ਇਹ ਉਹ ਧਰਤੀ ਹੈ ਜਿਥੇ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਨਾਮ ਤੇ ਸਰਬ ਸੰਪਰਦਾਵਾਂ ਦੀ ਕਾਨਫਰੰਸ ਵੀ ਹੋਈ ਹੈ। ਸੰਗੀਤ, ਸਾਹਿਤ ਅਤੇ ਭਾਸ਼ਾਵਾਂ ਖਾਸ ਕਰਕੇ ਪੰਜਾਬੀ ਦੀ ਉਨਤੀ ਲਈ ਕਾਨਫਰੰਸਾਂ ਹੋਈਆਂ ਹਨ। ਇਥੇ ਜਵਾਹਰ ਲਾਲ ਨਹਿਰੂ ਵਰਗੇ ਨੇਤਾ ਵੀ ਆਏ ਹਨ ਅਤੇ ਹੋਰ ਇਨਕਲਾਬੀ ਜਥੇਬੰਦੀਆਂ ਦੇ ਨੇਤਾ ਵੀ ਸਮੇਂ ਸਮੇਂ ਸਿਰ ਯਾਤਰਾ ਕਰਦੇ ਰਹੇ ਹਨ। ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਪ੍ਰੇਮ ਦਾ ਕਲਾਵਾ ਬਹੁਤ ਵੱਡਾ ਹੈ। ਸਭੇ ਸਾਂਝੀਵਾਲ ਵਾਲਾ। ਬਾਕੀ ਥਾਵਾਂ ਵਾਲੀ ਕੁੱੜਤਣ ਅਤੇ ਬਾਂਸਾਂ ਦੀ ਰਗੜ ਵਾਲੀ ਅਗਨੀ ਏਥੇ ਨਹੀਂ ਹੁੰਦੀ। ਸ਼ਾਂਤੀ ਦਾ ਮਾਹੌਲ ਹੁੰਦਾ ਹੈ।

ਇਸ ਹੋਲੇ ਮਹੱਲੇ ਵਾਲੇ ਸਮਾਗਮ ਵਿਚ ਵੀ ਇਹ ਸ਼ਾਂਤੀ ਦੇਖਣ ਨੂੰ ਮਿਲੀ। ਸਮਾਗਮ ਵਿਚ ਮੁੱਖ ਮੰਤਰੀ ਤੇ ਹੋਰ ਮੰਤਰੀ ਵੀ ਆਏ। ਲੋਕ ਸਭਾ ਦੇ ਡਿਪਟੀ ਸਪੀਕਰ ਵੀ.... ਇਥੇ ਹੀ ਸ. ਹਰਵਿੰਦਰ ਸਿੰਘ ਹੰਸਪਾਲ ਵੀ ਸਨ ਜੋ ਨਾਮਧਾਰੀ ਦਰਬਾਰ ਦੇ ਪ੍ਰਧਾਨ ਹਨ ਅਤੇ ਪਿਛੇ ਜਿਹੇ ਤਕ ਪੰਜਾਬ ਸੂਬੇ ਦੀ ਕਾਂਗਰਸ ਦੇ ਪ੍ਰਧਾਨ ਵੀ ਰਹੇ ਹਨ। ਬਾਦਲ ਸਾਹਿਬ ਉਦੋਂ ਵੀ ਤੇ ਹੁਣ ਵੀ ਅਕਾਲੀ ਦਲ ਦੇ ਪ੍ਰਧਾਨ ਹਨ। ਕਾਂਗਰਸ ਅਤੇ ਅਕਾਲੀ ਦਲ ਵਿਚ ਵਾਕ ਯੁੱਧ ਚਲਦਾ ਹੀ ਰਹਿੰਦਾ ਹੈ। ਪਰ ਕਿਉਂਕਿ ਇਹ ਭੈਣੀ ਸਾਹਿਬ ਦੇ ਸਟੇਜ ਸੀ ਅਤੇ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਦਿਵਾਨ ਸੀ। ਸੋ ਇਸ ਸਮਾਗਮ ਵਿਚ ਸ਼ੁਰੂ ਵਿਚ ਹੀ ਕੀਰਤਨ ਦਾ ਛਿੱਟਾ ਦੇ ਦਿੱਤਾ ਗਿਆ। ਸੰਤ ਹਰਬੰਸ ਸਿੰਘ, ਬਲਵੰਤ ਸਿੰਘ ਸੁਖਦੇਵ ਸਿੰਘ ਤੇ ਹੋਰ ਰਾਗੀਆਂ ਦੀਆਂ ਸੁਰਾਂ ਅਤੇ ਸਾਜ਼ਾਂ ਨੇ ਇਕ ਵਿਸਮਾਦੀ ਵਾਤਾਵਰਨ ਪੈਦਾ ਕਰ ਦਿੱਤਾ ਸੀ। ਸਟੇਜ ਤੋਂ ਸੰਖੇਪ ਭਾਸ਼ਨਾਂ ਵਿਚ ਅਕਾਲੀ ਅਤੇ ਭਾਜਪਾਈ ਲੀਡਰ ਬੋਲੇ ਅਤੇ ਅੰਤ ਤੇ ਧੰਨਵਾਦ ਸ. ਹੰਸਪਾਲ ਜੀ ਨੇ ਕੀਤਾ। ਇਹ ਨਾਮਧਾਰੀ ਸਟੇਜ ਦਾ ਖਾਸ ਗੁਣ ਅਤੇ ਸਤਿਗੁਰੂ ਜੀ ਦੀ ਸ਼ਖਸੀਅਤ ਦਾ ਪ੍ਰਭਾਵ ਸੀ।

ਇਸ ਦੇਸ਼ ਨੇ ਲੋਕ ਰਾਜ ਡੈਮੋਕਰੇਸੀ ਨੂੰ ਚੁਣਿਆਂ ਹੈ। ਇਥੇ ਵੱਖ-ਵੱਖ ਸਮਿਆਂ ਤੇ ਰਾਜ ਕਰਨ ਦਾ ਮੌਕਾ ਲੋਕਾਂ ਨੇ ਵਖਰੀਆਂ ਵਖਰੀਆਂ ਸਿਆਸੀ ਪਾਰਟੀਆਂ ਨੂੰ ਦਿੰਦੇ ਹੀ ਰਹਿਣਾ ਹੈ। ਹਾਕਮ ਅਤੇ ਵਿਰੋਧੀ ਪਾਰਟੀਆਂ ਸਭ ਇਸ ਦੇਸ਼ ਦੀਆਂ ਪਾਰਟੀਆਂ ਹਨ। ਸਭ ਦੀ ਰਾਏ ਅਤੇ ਸਹਿਯੋਗ ਦੇਸ਼ ਜਾਂ ਸੂਬੇ ਨੂੰ ਚਲੋਣ ਵਾਸਤੇ ਚਾਹੀਦਾ ਹੈ। ਇਸ ਦੇਸ ਅਤੇ ਪਰਦੇਸ਼ਾਂ ਵਿਚ ਸਿਆਸੀ ਤਣਾਓ, ਕੁੜਤਣ ਅਤੇ ਵਾਕ ਯੁੱਧ ਬੜਾ ਚਲਦਾ ਰਿਹਾ ਹੈ ਅਤੇ ਜਨਤਾ ਦੇ ਸਾਹਮਣੇ ਮੀਡੀਆ ਰਾਹੀਂ ਆਉਂਦਾ ਹੈ।

ਸ੍ਰੀ ਭੈਣੀ ਸਾਹਿਬ ਵਾਲਾ ਸਮਾਗਮ ਇਸ ਸਬੰਧ ਵਿਚ ਇਕ ਮਾਰਗ ਦਰਸ਼ਕ ਹੈ। ਨਵੀਂ ਸੇਧ ਦੇਣ ਵਾਲਾ। ਇਸ ਵਾਰ ਵਸਾਖੀ ਦੇ ਅਵਸਰ ਤੇ ਸਤਿਗੁਰੂ ਰਾਮ ਸਿੰਘ ਵੱਲੋਂ ਨਾਮਧਾਰੀ ਸੰਤ ਖਾਲਸਾ ਸਾਜਣ ਦੀ ੧੫੦ ਵੀ ਵਰੇ ਗੰਢ ਬੜੇ ਭਾਰੀ ਪੱਧਰ ਤੇ ਮਨਾਈ ਜਾ ਰਹੀ ਹੈ। ੧੫੦ ਸਾਲ ਪਹਿਲਾਂ ਇਸ ਦਿਨ ਸਤਿਗੁਰੂ ਰਾਮ ਸਿੰਘ ਜੀ ਨੇ ਆਪਣਾ ਪ੍ਰੋਗਰਾਮ ਵਿਧੀਵਤ ਤੋਰ ਤੇ ਐਲਾਨਿਆ ਸੀ ਜਿਸ ਦੀਆਂ ਲੀਹਾਂ ਤੇ ਚਲ ਕੇ ਅਗੋਂ ਬਹੁਤ ਕੁਝ ਹੋਇਆ। ਇਸ ਇਤਿਹਾਸਕ ਅਵਸਰ ਤੇ ਅਤੇ ਬਾਦ ਸਾਰਾ ਸਾਲ ਵੱਖ-ਵੱਖ ਪ੍ਰੋਗਰਾਮ ਹੋਣੇ ਹਨ ਅਤੇ ਸੰਗਤਾਂ ਨੇ ਇਸ ਵਿਚ ਸ਼ਾਮਲ ਹੋਣਾ ਹੈ। ਅਜਿਹੇ ਅਵਸਰ ਕੌਮਾਂ ਦੇ ਜੀਵਨ ਵਿਚ ਕਦੇ ਕਦੇ ਹੀ ਆਉਂਦੇ ਹਨ। ਸਾਡੇ ਸ਼ਾਨਦਾਰ ਇਤਿਹਾਸ ਨੂੰ ਮੁੜ ਚੇਤੇ ਕਰਨ ਦਾ ਇਹ ਇਕ ਅਵਸਰ ਹੈ। ਵਰਿਆਮ ਇਸ ਵਿਚ ਸਕਦਾ ਬਣਦਾ ਹਿੱਸਾ ਜ਼ਰੂਰੀ ਪਾਵੇਗਾ। ਹੋਲੇ ਮਹੱਲੇ ਦੇ ਸਮਾਗਮ ਦੀਆਂ ਤਸਵੀਰਾਂ ਪ੍ਰਾਪਤ ਹੋਣ ਤੇ ਪਾਠਕਾਂ ਨੂੰ ਦਰਸ਼ਨ ਕਰਾਏ ਜਾਣਗੇ। ਇਸ ਵਾਰ ੧੫੦ ਵੀਂ ਵਸਾਖੀ ਬਾਰੇ ਲੇਖ ਇਸ ਅੰਕ ਵਿਚ ਜਾ ਰਹੇ ਹਨ। ਇਸ ਬਾਰੇ ਪਾਠਕ ਅਪਣੀ ਰਾਇ ਜ਼ਰੂਰੀ ਭੇਜਣ।

—ਜਗਦੀਸ਼ ਸਿੰਘ ਵਰਿਆਮ

## ਰਹਿਤ ਨਾਮਾ

## ਪਾਤਸ਼ਾਹੀ ੧੨

## ੧ਓ ਸਤਿਗੁਰ ਪ੍ਰਸਾਦਿ ॥

ਲਿਖਤੁਮ ਰਾਮ ਸਿੰਘ, ਹੋਰ ਸਮੂੰਹ ਖਾਲਸਾ ਜੀ ਭੈਣੀ ਦਾ ਸਮੂੰਹ ਖਾਲਸੇ ਜੀ ਕੋ ਸ੍ਰੀ ਵਾਹਿਗੁਰੂ ਜੀ ਕਾ ਖਾਲਸਾ ਸ੍ਰੀ ਵਾਹਿਗੁਰੂ ਜੀ ਕੀ ਫਤਹੇ ਬੁਲਾਈ ਪ੍ਰਮਾਨ ਕਰਨੀ ਜੀ।

ਹੋਰ ਰਹਿਤਨਾਮਾ ਸਮੂੰਹ ਸੰਗਤ ਦੇ ਵਾਸਤੇ ਲਿਖਿਆ ਭੈਣੀ ਤੇ॥ ਪਿਛਲੀ ਰਾਤ ਉਠਕੇ ਗੜਵਾ ਲਜਾਇ ਕਰ ਮਦਾਨੇ ਹੋਇ ਔਣਾ, ਦੋ ਵਾਰੀ ਗੜਵਾ ਮਾਂਜਨਾ ਮਦਾਨ ਬਸਤ੍ਰ ਲਾਹਿ ਕੇ ਜਾਨਾ, ਦਾਤਨ ਕਰਨੀ, ਫੇਰ ਇਸ਼ਨਾਨ ਕਰਨਾ, ਬਾਣੀ ਪੜ੍ਹਨੀ ਜੇ ਕੰਠ ਨਾ ਹੋਵੇ ਤਾਂ ਕੰਠ ਕਰ ਲੈਣੀ ਸਰਬ ਮਾਈ ਬੀਬੀ ਸਰਬ ਨੇ। ਜਪੁ ਜਾਪੁ ਦੁਹਾ ਦੇ ਹਜਾਰੇ ਕੰਠ ਕਰਨੇ। ਰਹਿਰਾਸ ਆਰਤੀ ਸੋਹਿਲਾ ਏਤਨੀ ਤਾ ਜਰੂਰ ਹੀ ਕੰਠ ਕਰਨੀ ਤਾਂ ਸੀਲ ਸੰਤੋਖੁ ਸਭ ਨੇ ਰਖਨਾ। ਭਜਨੁ ਅਠੇ ਪਹਰ ਕਰਨਾ ਗੁਰੂ ਸਚੇ ਦਾ। ਹੋਰ ਪਰਾਈ ਧੀ ਭੈਣ ਆਪਣੀ ਜਾਨਣੀ। ਪਰਾਇਆ ਹਕੁ ਗੁਰੂ ਜੀ ਨੇ ਅਗੇ ਹੀ ਲਿਖ ਛਡਿਆ ਹੈ ਹਕੁ ਪਰਾਇਆ ਨਾਨਕਾ ਉਸ ਸੂਅਰ ਉਸ ਗਾਇ। ਜੇ ਕੋਈ ਭਜਨੁ ਪੁਛਕੇ ਨਾ ਕਰੂਗਾ ਉਸਦਾ ਮੂਹ ਦੁਹੀ ਜਹਾਨੀ ਕਾਲਾ ਹੋਊਗਾ। ਹੋਰ ਜੀ ਕਿਸੇ ਨੇ ਮੰਦਾ ਫਿਕਾ ਨਹੀਂ ਬੋਲਣਾ। ਖਿਮਾ ਕਰਨੀ ਬੋਲੁ ਕੁਬੋਲੁ ਸਹਿ ਜਾਣਾ ਸਭਦਾ। ਜੋ ਕੋਈ ਮਾਰੇ ਕੁਛੂ ਤਾ ਭੀ ਖਿਮਾ ਕਰਨੀ ਤੁਸਾਂ ਦਾ ਰਛਕ ਗੁਰੂ ਹੈ। ਹਰਿ ਬਖਤ ਤੁਸੀਂ ਬਹੁਤ ਆਪਣੀ ਭਲਾਈ ਛਪਾਉਣ ਦੀ ਕਰਨੀ। ਹਰਿ ਬਖਤ ਦੁਵਾਨੁ ਲਾਉਣਾ, ਹਰ ਦਿਨ ਸਬਦੁ ਕੀਰਤਨੁ ਕਰਨਾ। ਜੇਕਰ ਜਗ ਕਰਨਾ ਹੋਵੇ ਤਾ ਚੌਕਾ ਦੇਣਾ। ਭਾਂਡੇ ਕੋਰੇ ਲਿਆਉਣੇ, ਚੌਂਕੇ ਵਿਚ ਚਰਨ ਧੋਇਕੇ ਬੜਨਾ। ਅਰ ਹੋਮ ਬੀ ਕਰਨਾ। ਪਹਲੇ ਚੌਕਾ ਦੇਣਾ ਹੋਮ ਦੀ ਜਗਾ ਲਕੜੀ ਹੋਮ ਬਿਚ ਪਲਾਹ ਦੀ ਪਾਉਣੀ ਜਾਂ ਬੇਰੀ ਦੀ ਪਾਉਣੀ ਫੂਕ ਨਹੀਂ ਮਾਰਨੀ, ਹੋਮ ਵਿਚ ਪੋਥੀਆਂ ਉਤੋ ਬਾਣੀ ਪੜ੍ਹਨੀ ਚਉਪਈ ਜਪੁ, ਜਾਪੁ ਚੰਡੀ ਚਰਿਤਰ ਅਕਾਲ ਉਸਤਤ ਛੇਵਾਂ ਆਦਮੀ ਆਹੂਤੀਆਂ ਪਾਵੇ ਸਤਵਾਂ ਮਗਰੋਂ ਨਾਲ ਹੀ ਜਲ ਦਾ ਛਿਟਾ ਦੇਵੇ ਥੋੜਾ ਥੋੜਾ। ਜੋ ਕੋਈ ਮੰਦਾ ਕਰਮੁ ਕਰੇ ਜਾਰੀ ਚੋਰੀ ਤਾਂ ਕਿਸੇ ਹੀ ਥਾਂ ਦੁਵਾਨੁ ਬਿਚ ਨਹੀਂ ਬੜਨ ਦੇਣਾ। ਜੇਕਰ ਜੋਰਾਬਰ ਹੋਵੇ ਤਾਂ ਸਭਨਾਂ ਨੇ ਏਹੁ ਅਰਦਾਸ ਕਰਨੀ ਜੀ ਏਹ ਆਦਮੀ ਏਥੇ ਆਉਣ ਜੋਗਾ ਈ ਨਾ ਰਹੇ। ਹੋਰ ਜੀ ਮੇਰੀ ਮਤ ਬਹੁਤ ਥੋੜੀ ਹੈ ਤੁਸੀ ਆਪ ਹੀ ਸਭ ਕੁਝ ਸਮਝ ਲੈਣਾ ਜੀ। ਹੋਰ ਜੀ ਸਭਨੇ ਹਥ ਜੋੜਨੇ ਪਰਮੇਸਰ ਅਗੇ। ਜੋ ਹੇ ਮਹਾਰਾਜ! ਸਾਡਾ ਧਰਮੁ ਬਣਿਆ ਰਹੇ ਜੀ। ਹੋਰ ਕਛਾਂ ਰਖਣੀਆਂ ਪਉਚਾ ਪਾ ਕੇ ਪਉਚਾ ਲਹੁਣਾ ਹੋਰ ਜੀ ਕਿਸੇ ਦਾ ਮੰਦਾ ਕਰਮ ਛਪਉਣਾ ਨਹੀਂ, ਕਿਸੇ ਨੇ ਹੋਰ ਜੀ ਕਿਸੇ ਨੇ ਧੀ ਭੈਣ ਦਾ ਪੈਸਾ ਨਹੀਂ ਲੈਣਾ, ਬਟਾ ਨਹੀਂ ਕਰਨਾ ਸਦਾ ਗੁਰੂ ਗੁਰੂ ਜਪਦੇ ਰਹਿਣਾ। ਸਾਰੇ ਬਹੀਰ ਨੂੰ ਏਹੁ ਹੁਕਮ ਸੁਣਾਇ ਦੇਣਾ ਜੋ ਪੰਦਰਾਂ ਸੋਲਾਂ ਬਰਸ ਤੇ ਘਟ ਕੋਈ ਨਾ ਕੁੜੀ ਬਿਆਹੇ। ਦਾਰੂ ਮਾਸ ਨਹੀਂ ਖਾਣਾ ਪੀਣਾ, ਖੌਫ ਰਖਣਾ ਗੁਰੂ ਦਾ ਹਰ ਦਮ।

## ਸਤਿਜੁਗ ਦਾ ਵਿਸ਼ੇਸ਼ ਸਾਲਾਨਾ ਅੰਕ ਕੂਕਾ ਅੰਦੋਲਨ-੧੫੦ ਸਾਲ

ਨਾਮਧਾਰੀ ਦਰਬਾਰ ਦੇ ਪਰਚੇ ਸਪਤਾਹਿਕ ਸਤਿਜੁਗ ਦਾ ਸਾਲਾਨਾ ਵੱਡ ਆਕਾਰੀ ਵਿਸ਼ੇਸ਼ ਅੰਕ ਕੂਕਾ ਅੰਦੋਲਨ ਦੇ ੧੫੦ ਸਾਲਾਂ ਨੂੰ ਸਮਰਪਿਤ ਹੈ। ਮੁਖ ਪੰਨੇ (ਟਾਈਟਲ) ਤੇ ਰੰਗੀਨ ਤਸਵੀਰ ਸਤਿਗੁਰੂ ਰਾਮ ਸਿੰਘ ਜੀ ਸੰਤ ਖਾਲਸੇ ਨਾਲ ਸਫੈਦ ਨਿਸ਼ਾਨ ਸਾਹਿਬ ਨਾਲ ਖੜੇ ਦਿਖਾਈ ਦੇ ਰਹੇ ਹਨ, ਪ੍ਰਭਾਵਸ਼ਾਲੀ ਸ਼ੁਰੂਆਤ ਹੈ। ਟਾਈਟਲ ਦੇ ਸਾਰੇ ਪੰਨਿਆਂ ਤੇ ਇਤਿਹਾਸਕ ਰੰਗੀਨ ਤਸਵੀਰਾਂ ਹਨ। ਅੰਕ ਸ਼ੁਰੂ ਹੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ ਨਾਲ ਹੁੰਦਾ ਹੈ। ਉਪਦੇਸ਼ ਸ੍ਰੀ ਸਤਿਗੁਰ ਪ੍ਰਤਾਪ ਸਿੰਘ ਜੀ ਅਤੇ ਪ੍ਰਵਚਨ ਸ੍ਰੀ ਸਤਿਗੁਰ ਜਗਜੀਤ ਸਿੰਘ ਜੀ ਇਸ ਅੰਕ ਨੂੰ ਆਸ਼ੀਰਵਾਦ ਬਖਸ਼ਦੇ ਹਨ। ੧੫੨ ਪੰਨਿਆਂ ਵਿਚ ਫੈਲਿਆ ਬਹੁਤ ਸੁੰਦਰ ਸਫੈਦ ਕਾਜ਼ ਵਿਚ ੨੩ × ੩੬/੪ ਸਾਈਜ਼ ਵਿਚ ਇਹ ਅੰਕ ਪੰਜਾਬੀ ਹਿੰਦੀ ਅਤੇ ਅੰਗਰੇਜ਼ੀ ਦੇ ਪ੍ਰਸਿੱਧ ਵਿਦਵਾਨਾਂ ਦੇ ਕੀਮਤੀ ਲੇਖ ਸਾਂਭੀ ਬੈਠਾ ਹੈ। ਇਤਿਹਾਸਕਾਰ ਗਿਆਨੀ ਗਿਆਨ ਸਿੰਘ, ਪ੍ਰੋ. ਪ੍ਰੀਤਮ ਸਿੰਘ ਪਟਿਆਲਾ, ਡਾ. ਮਾਨ ਸਿੰਘ ਨਿਰੰਕਾਰੀ, ਡਾ. ਮਹੀਪ ਸਿੰਘ, ਡਾ. ਕਰਨਜੀਤ ਸਿੰਘ, ਪ੍ਰੋ. ਕਿਰਪਾਲ ਸਿੰਘ ਕਸੇਲ, ਡਾ. ਦੇਵਿੰਦਰ ਸਿੰਘ ਉਸਾਹਨ, ਹਰਪਾਲ ਸਿੰਘ ਸੇਵਕ, ਸਾਧੂ ਸਿੰਘ ਕਿਸਾਨ, ਮਾਸਟਰ ਅਮਰੀਕ ਸਿੰਘ, ਸੁਵਰਨ ਸਿੰਘ ਵਰਕ, ਅਜੀਤ ਸਿੰਘ ਲਾਇਲ, ਦੇਵਿੰਦਰ ਸਿੰਘ ਗਿੱਲ, ਸੰਤ ਸਿੰਘ, ਸੁਰਿੰਦਰ ਕੌਰ ਖਰਲ, ਗੁਰਬਚਨ ਸਿੰਘ ਨਾਮਧਾਰੀ, ਦਲੀਪ ਸਿੰਘ ਨਾਮਧਾਰੀ, ਜਸਵਿੰਦਰ ਸਿੰਘ ਹਿਸਟੋਰੀਅਨ, ਸਵਿੰਦਰ ਸਿੰਘ ਨਾਮਧਾਰੀ ਅਤੇ ਸੰਪਾਦਕ ਤਾਰਾ ਸਿੰਘ ਅਨਜਾਣ ਜਿਹੇ ਨਾਮਵਰ ਲੇਖਕਾਂ ਦੀਆਂ ਪੰਜਾਬੀ ਵਿਚ ਰਚਨਾਵਾਂ (ਲੇਖ) ਅਤੇ ਹਰਭਜਨ ਸਿੰਘ ਰਾਜਾ, ਭਗਵਾਨ ਸਿੰਘ ਦੀਪਕ, ਲਖਵਿੰਦਰ ਸਿੰਘ ਅਤੇ ਤਰਲੋਕ ਸਿੰਘ ਆਦਿ ਦੀਆਂ ਕਾਵਿ ਰਚਨਾਵਾਂ ਤੋਂ ਇਲਾਵਾ, ਡਾ. ਰੇਣੂ ਦਿਵੇਦੀ ਦਾ ਹਿੰਦੀ ਵਿਚ ਲੇਖ, ਹ. ਸ. ਹੰਸਪਾਲ, ਐਮ. ਕੇ ਗਿੱਲ, ਪ੍ਰੋ. ਜੁਗਿੰਦਰ ਸਿੰਘ ਅਤੇ ਪ੍ਰੋ. ਮਾਲਵਿੰਦਰ ਸਿੰਘ ਵੜੈਚ ਦੇ ਅੰਗਰੇਜ਼ੀ ਵਿਚ ਲੇਖ ਇਸ ਅੰਕ ਦੇ ਸ਼ਿੰਗਾਰ ਹਨ। ਇਸ ਤਰ੍ਹਾਂ ਇਸ ਭਾਰੇ ਗੌਰੇ ਵਿਸ਼ੇਸ਼ ਅੰਕ ਵਿਚ, ਇਤਿਹਾਸ, ਸਾਹਿਤ ਅਤੇ ਖੋਜਕਾਰੀ ਦੇ ਰੂਪਾਂ ਵਿਚ ਨਾਮਧਾਰੀ ਕੂਕਾ ਅੰਦੋਲਨ ਦੇ ਸਾਰੇ ਪੱਖਾਂ ਨੂੰ ਛੂਹਣ ਦਾ ਸਫਲ ਕਾਰਜ ਕੀਤਾ ਗਿਆ ਹੈ। ਇਹ ਅੰਕ ਹੋਲੇ-ਮਹੱਲੇ ਦੇ ਅਵਸਰ ਤੇ ਪਾਠਕਾਂ ਦੀ ਦਿਲਚਸਪੀ ਅਤੇ ਵਿਸ਼ੇਸ਼ ਖਿੱਚ ਦਾ ਕਾਰਨ ਬਣਿਆ ਰਿਹਾ। ਹੋਲੇ ਦੇ ਦਿਨਾਂ ਵਿਚ ਹੀ ਸਤਿਜੁਗ ਦੇ ਸੰਪਾਦਕ ਸ. ਤਾਰਾ ਸਿੰਘ ਅਨਜਾਣ ਹੋਰਾਂ ਦੇ ਬਿਮਾਰ ਹੋਣ ਅਤੇ ਹਸਪਤਾਲਾਂ ਵਿਚ ਹਾਜ਼ਰੀ ਲੁਆਉਣ ਦੇ ਸਮਾਚਾਰ ਅਤੇ ਹੋਲੇ ਦੇ ਸਮਾਗਮ ਸਮੇਂ ਗੈਰ ਹਾਜ਼ਰੀ ਨੇ ਬਹੁਤ ਤੌਖਲੇ ਵਧਾ ਦਿੱਤੇ ਸਨ ਪਰ ਇਹ ਅੰਕ ਵਿਚ ਉਨ੍ਹਾਂ ਦੀ ਸੰਪਾਦਕੀ ਅਤੇ ਲੰਮਾ ਖੋਜ ਭਰਬੂਰ ਇਤਿਹਾਸਕ ਲੇਖ ਪੜ੍ਹ ਕੇ ਬਹੁਤ ਭਾਰੀ ਤਸੱਲੀ ਹੋਈ ਹੈ। ਸਾਰੀਆਂ ਰਚਨਾਵਾਂ ਚੜ੍ਹਦੀ ਤੋਂ ਚੜ੍ਹਦੀਆਂ ਹਨ। ਇਸ ਅੰਕ ਦੀਆਂ ਰਚਨਾਵਾਂ ਡੂੰਘੇ ਚਿੰਤਨ ਅਤੇ ਸਮੇਂ ਦੀ ਮੰਗ ਕਰਦੀਆਂ ਹਨ। ਅੰਗਰੇਜ਼ੀ ਵਿਚਲੇ ਲੇਖ ਇਤਿਹਾਸਕ ਜਾਣਕਾਰੀ ਨਾਲ ਲਬਾਲਬ ਹਨ।

ਸਤਿਜੁਗ ਦੇ ਮੁਖ ਪ੍ਰਬੰਧਕ-ਸੰਪਾਦਕ ਸ. ਹਰਵਿੰਦਰ ਸਿੰਘ ਹੰਸਪਾਲ ਨੇ ਇਸ ਅੰਕ ਲਈ ਵੱਡੀ ਤਿਆਰੀ ਕੀਤੀ ਹੈ। ਸ. ਹੰਸਪਾਲ, ਸ. ਤਾਰਾ ਸਿੰਘ ਅਨਜਾਣ ਅਤੇ ਅੰਕ ਲਈ ਵਿਸ਼ੇਸ਼ ਯੋਗਦਾਨ ਪਾਉਣ ਵਾਲੇ ਸ. ਜਸਵਿੰਦਰ ਸਿੰਘ ਹਿਸਟੋਰੀਅਨ, ਸ੍ਰੀ ਦਵਿੰਦਰ ਸਿੰਘ ਗਿੱਲ ਜੀਆ ਨੱਥਾ, ਪਰਬੰਧ ਇਨਚਾਰਜ ਸ. ਇੰਦਰਜੀਤ ਸਿੰਘ ਅਤੇ ਸਾਰਾ ਸਟਾਫ ਸਚਮੁਚ ਵਧਾਈ ਦੇ ਪਾਤਰ ਹਨ। ਇਹ ਅੰਕ ਇਕ ਸੁਗਾਤ ਦੀ ਹੈਸੀਅਤ ਰੱਖਦਾ ਹੈ। ਇਹ ਬਹੁਤੀ ਗੱਲ ਨੂੰ ਥੋੜ੍ਹੇ ਵਿਚ ਕਹਿਣਾ ਹੀ ਹੈ।

*—ਜਗਦੀਸ਼ ਸਿੰਘ ਵਰਿਆਮ*

## ਬਜ਼ੁਰਗ ਮਾਪਿਆਂ ਦੀ ਸਾਰ ਨਾ ਲੈਣ ਵਾਲੇ ਬੱਚੇ ਖ਼ਬਰਦਾਰ !

ਬੁਜ਼ਰਗ ਮਾਤਾ-ਪਿਤਾ ਅਤੇ ੬੦ ਸਾਲ ਤੋਂ ਵਧ ਉਮਰ ਦੇ ਵਾਰਿਸਾਂ ਦੀ ਸੇਵਾ-ਸੰਭਾਲ ਨਾ ਕਰਨ ਨੂੰ ਸਜ਼ਾਯੋਗ ਕਰਾਰ ਦਿੱਤੇ ਜਾਣ ਬਾਰੇ ਇੱਕ ਬਿੱਲ ਸਮਾਜਿਕ ਨਿਆਂ ਅਤੇ ਸ਼ਕਤੀਕਰਨ ਮੰਤਰੀ ਮੀਰਾ ਕੁਮਾਰ ਨੇ ਲੋਕ ਸਭ ਵਿਚ ਪੇਸ਼ ਕੀਤਾ। ਬਿੱਲ ਵਿਚ ਕਸੂਰਵਾਰ ਪਾਏ ਜਾਣ 'ਤੇ ਸੰਬੰਧਿਤ ਵਿਅਕਤੀ ਨੂੰ ੫੦੦੦ ਰੁਪਏ ਦਾ ਜੁਰਮਾਨਾ ਅਤੇ ੩ ਮਹੀਨੇ ਤੱਕ ਕੈਦ ਦੀ ਵਿਵਸਥਾ ਕੀਤੀ ਗਈ ਹੈ। ਮੰਤਰੀ ਨੇ ਬਿੱਲ ਪੇਸ਼ ਕਰਦੇ ਸਮੇਂ ਕਿਹਾ ਕਿ ਬੱਚਿਆਂ ਵੱਲੋਂ ਹੀ ਆਪਣੇ ਬੁਜ਼ਰਗ ਮਾਤਾ-ਪਿਤਾ ਨਾਲ ਬਦਸਲੂਕੀ ਅਤੇ ਉਨ੍ਹਾਂ ਦੀ ਦੇਖ-ਭਾਲ ਨਾ ਕਰਨ ਦੇ ਕਈ ਮਾਮਲੇ ਸਾਹਮਣੇ ਆਏ ਹਨ। ਇਸ ਸਬੰਧੀ ਕਾਨੂੰਨ ਅਧੀਨ ਅਜਿਹੇ ਬਜ਼ੁਰਗਾਂ ਨੂੰ ਛੇਤੀ ਤੋਂ ਛੇਤੀ ਇਨਸਾਫ ਦਿੱਤਾ ਜਾਏਗਾ ਅਤੇ ਖਰਚਾ ਵੀ ਘੱਟ ਹੀ ਹੋਏਗਾ। ਬੱਚਿਆਂ ਲਈ ਆਪਣੇ ਬਜ਼ੁਰਗ ਮਾਤਾ-ਪਿਤਾ ਦੇ ਖਾਣੇ-ਕੱਪੜੇ, ਰਿਹਾਇਸ਼ ਤੇ ਡਾਕਟਰੀ ਸਹਾਇਤਾ ਮੁਹੱਈਆ ਕਰਵਾਉਣਾ ਅਤੇ ਚੰਗਾ ਵਿਹਾਰ ਲਾਜ਼ਮੀ ਹੋਣਗੇ ਤੇ ਰਾਜ ਸਰਕਾਰ ਨੂੰ ਵੀ ਕਿਹਾ ਗਿਆ ਹੈ ਕਿ ਸ਼ੁਰੂ ਵਿੱਚ ਹਰ ਜ਼ਿਲੇ ਵਿਚ ਘੱਟੋ-ਘੱਟ ਇਕ ਬਿਰਧ ਘਰ ਬਣਾਉਣ ਜਿਥੇ ੧੫੦ ਬਜ਼ੁਰਗਾਂ ਦੇ ਰਹਿਣ ਲਈ ਸਾਰੀਆਂ ਸਹੂਲਤਾਂ ਹੋਣ। ਮੀਰਾ ਕੁਮਾਰ ਨੇ ਇਸ ਸਬੰਧ ਵਿਚ ਖਾਸ ਕਰਕੇ ਵਿਧਵਾ ਔਰਤਾਂ ਦੀ ਚਰਚਾ ਕੀਤੀ ਜਿਨ੍ਹਾਂ ਨੂੰ ਇਕੱਲਿਆਂ ਜਿਉਣ ਲਈ ਮਜਬੂਰ ਕਰ ਦਿੱਤਾ ਜਾਂਦਾ ਹੈ।

# ਭੈਣੀ ਸਤਿਗੁਰੂ ਪ੍ਰਗਟਿਆ

—ਪ੍ਰੋ. ਕਿਰਪਾਲ ਸਿੰਘ ਕਸੇਲ

**ਸੰਤ ਖਾਲਸੇ ਦੀ ਸਾਜਨਾ :**

ਨਾਮਧਾਰੀ ਮੱਤ ਦੇ ਇਤਿਹਾਸ ਵਿਚ ਸੰਮਤ ਬਿਕ੍ਰਮੀ ੧੯੧੪ ਦਾ ਵਿਸਾਖੀ ਦਾ ਸ਼ੁਭ ਦਿਹਾੜਾ ਤਦ ਅਨੁਸਾਰ ੧੨ ਅਪ੍ਰੈਲ ੧੮੫੭ ਇਤਿਹਾਸਿਕ ਮਹੱਤਤਾ ਰੱਖਦਾ ਹੈ। ਇਸ ਸ਼ੁਭ ਦਿਹਾੜੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸੰਤ ਖਾਲਸੇ ਦੀ ਸਥਾਪਨਾ ਕੀਤੀ ਸੀ। ਸੰਤ ਖਾਲਸੇ ਦਾ ਹੀ ਨਾਮ ਨਾਮਧਾਰੀ ਮੱਤ ਜਾਂ ਕੂਕਾ ਸੰਪਰਦਾਇ ਦੇ ਰੂਪ ਵਿਚ ਪ੍ਰਸਿੱਧ ਹੋਇਆ, ਜਿਸ ਦਾ ਭਾਰਤ ਦੇ ਸੁਤੰਤਰਤਾ ਸੰਗਰਾਮ ਅਤੇ ਸਿੱਖ ਮਤ ਦੇ ਪੁਨਰ-ਨਿਰਮਾਣ ਵਿਚ ਬਹੁਤ ਵੱਡਾ ਯੋਗਦਾਨ ਹੈ।

'ਸਤਿਗੁਰੂ ਬਿਲਾਸ' ਦੇ ਕਰਤਾ ਸੰਤ ਸੰਤੋਖ ਸਿੰਘ ਬਾਹੋਵਾਲ* ਨੇ ਇਸ ਪਵਿੱਤਰ ਦਿਨ ਦੀ ਮਹਾਨਤਾ ਅਤੇ ਗੁਰੂ ਰਾਮ ਸਿੰਘ ਜੀ ਦੀ ਮਹਿਮਾ ਤੇ ਉਪਕਾਰ ਦੇ ਦਿਨੋ ਦਿਨ ਵੱਧਣ, ਫੈਲਣ ਅਤੇ ਦੂਣ ਸਵਾਈ ਹੋਣ ਬਾਰੇ ਸੁੰਦਰ ਕਾਵਿ ਮਈ ਸ਼ਬਦਾਂ ਦੁਆਰਾ ਇਸ ਤਰ੍ਹਾਂ ਵਰਣਨ ਕੀਤਾ ਹੈ :

"ਜੋਤੀ ਸਰੂਪ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਜੋਤ ਕੋ ਜਗਾਵਣੇ ਲੱਗੇ ਹੈਂ। ਪਤੰਗੇ ਕੀ ਤਰ੍ਹਾਂ ਜੋ ਸਿੱਖ ਹੈ ਸੋ ਆਵਣਗੇ। ਤਨ ਮਨ ਧਨ ਦੇ ਕੇ ਨਾਮ ਲੇ ਕੇ ਸ਼ਾਂਤ ਆਇ ਜਾਏਗੀ। ਮਾਨੋਂ ਸੂਰਜ ਦਾ ਪ੍ਰਕਾਸ਼ ਹੋਣੇ ਲੱਗਾ ਹੈ। ਪਾਪਾਂ ਰੂਪੀ ਜੋ ਰਾਤ ਹੈ ਸੋ ਦੂਰ ਹੋਵੇਗੀ। ਚਕਵੀ ਚਕਵੇ ਕੀ ਤਰ੍ਹਾਂ ਭਗਤਾਂ ਕੋ ਸੁਖ ਹੋਵੇਗਾ ਸੂਰਜ ਨੂੰ ਦੇਖਕੇ। ਕਿਰਨਾਂ ਸੂਰਜ ਦੀਆਂ ਨਿਕਲਨੇ ਲੱਗੀਆਂ ਹੈ। ਕਲਾ ਦਾ ਬਿਸਥਾਰ ਕਰਨੇ ਲੱਗੇ ਹੈਂ। ਸੰਤ ਖ਼ਾਲਸਾ ਜੋ ਦਸਵੇਂ ਪਾਤਸ਼ਾਹ ਜੀ ਕਾ ਕਹਿਣਾ ਹੈ ਸੋ ਪ੍ਰਗਟ ਹੋਣ ਲੱਗਾ ਹੈਂ। ਜੜ੍ਹ ਆਇ ਲਾਈ ਹੈ। ਜਿਸ ਜਗ੍ਹਾ ਨਾਮ ਕਾ ਬ੍ਰਿਛ ਲਗਾਵਣਾ ਹੈ ਮਾਨੋਂ ਕਲਪ ਬ੍ਰਿਛ ਲਿਆਇ ਧਰਿਆ ਹੈ। ਜੋ ਭਾਵਨਾਂ ਕੋਈ ਕਰੇਗਾ ਸੋ ਸਭ ਦੀਆਂ ਪੂਰੀਆਂ ਹੋਣਗੀਆਂ। ਮਨ ਬਾਂਛਤ ਫ਼ਲ ਮਿਲੇਗਾ। ਦਸਵੇਂ ਪਾਤਸ਼ਾਹ ਜੀ ਕਾ ਵਾਕ ਹੈ - ਸਕਲ ਜਗਤ ਮੇ ਖ਼ਾਲਸਾ ਪੰਥ ਗਾਜੈ। ਕਿ ਖ਼ਾਲਸਾ ਜਗਾਵਣੇ ਲੱਗੇ ਹੈਂ। ਸੁੱਤੇ ਪਿਆ ਜੀਆਂ ਕੋ ਨਾਮ ਕਾ ਗੱਫ਼ਾ ਦੇ ਕੇ ਦੇਵਤਾ ਕਰਨ ਲੱਗੇ ਹੈਂ।

**ਮੁਖਵਾਕ-**

ਜਿਨਿ ਮਾਣਸ ਤੇ ਦੇਵਤੇ ਕੀਏ ਕਰਤ ਨ ਲਾਗੀ ਵਾਰ (ਆਦਿ ਗ੍ਰੰਥ, ਪੰਨਾ ੪੬੨-੪੬੩)

ਸੋ ਭਜਨ ਸੁਣਾਇਕੇ ਕੰਨ ਮੈਂ ਔਖ ਦੇ ਫੋਰ ਵਿਚ ਦੇਵਤਾ ਕਰ ਦੇਂਦੇ ਹੈਂ। ਜਨਮ ਵੱਟਿਆ ਜਾਂਦਾ ਹੈ ਸਰੀਰ ਕੀ ਤਾਸੀਰ ਬਦਲ ਜਾਂਦੀ ਹੈ। ਗੁਰਮੰਤਰ ਦੇ ਕੇ ਜੀਆਂ ਕੋ ਮੁਕਤ ਕਰਨੇ ਲੱਗੇ ਹੈਂ।

**ਮੁਖਵਾਕ :**

ਘਰ ਮੰਦਰ ਹਟਨਾਲੇ ਸੋਹੇ ਜਿਸੁ ਵਿਚਿ ਨਾਮੁ ਨਿਵਾਸੀ ਰਾਮ।। ਸੰਤ ਭਗਤ ਹਰਿਨਾਮੁ ਅਰਾਧਹਿ ਕਟੀਐ ਜਮ ਕੀ ਫਾਸੀ ਰਾਮ।। (ਆਦਿ ਗ੍ਰੰਥ, ਪੰਨਾ ੭੮੩)

ਸੋ ਘਰ ਜਾਹਰ ਕਰਨੇ ਲੱਗੇ ਹੈਂ। ਗੁਪਤ ਸੀ ਨਾਮ ਕਾ ਖ਼ਜਾਨਾ ਸੋ ਵਰਤਾਵਣ ਲੱਗੇ ਹੈਂ। ਧਰਮ ਜੀ ਧੁਜਾ ਖੜੀ ਹੋਈ ਹੈ। ਨਾਮ ਕੇ ਖ਼ਜਾਨੇ ਕੋ ਕੁੰਜੀ ਲਾਵਣ ਲੱਗੇ ਹੈਂ। ਵਣਜਾਰੇ ਸਿਖ ਆਵਣਗੇ। ਨਾਮ ਜੋ ਅਮੋਲਕ ਹੈ ਸੋ ਖ਼ਰੀਦਣਗੇ। ਮਾਨ ਸਰੋਵਰ ਪ੍ਰਗਟ ਹੋਇਆ ਹੈ। ਹੰਸਲੇ ਜੋ ਸਿੱਖ ਹੈਂ ਸੋ ਨਾਮ ਕੇ ਮੋਤੀ ਚੁਗਣਗੇ। ਨਾਮ ਕੀ ਖਾਨ ਪ੍ਰਗਟ ਹੋਣ ਲੱਗੀ ਹੈ। ਸੋਈ ਆਣਕੇ ਮਿਲਣਗੇ ਜਿਨ੍ਹਾਂ ਕੀ ਪੂਰਬਲੀ ਕਮਾਈ ਤੇ ਲਿਲਾਟ ਮੈਂ ਲਿਖਿਆ ਹੋਇਆ ਹੈ। ਸੋ ਨਾਲ ਈ ਜਨਮ ਧਾਰ ਲੈਂਦੇ ਹੈਂ। ਸੋਈ ਆਣਕੇ ਮਿਲਣਗੇ ਤੇ ਨਾਮ ਨੂੰ ਜਪਣਗੇ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਗਾਨਾ ਬੰਨਿਆ ਹੈ ਧਰਮ ਤੋਰਨੇ ਕਾ ਤੇ ਗਊ ਗ਼ਰੀਬ ਦੀ ਰੱਛਿਆ ਵਾਸਤੇ। ਕਲੂਕਾਲ ਮੈਂ ਧਰਮ ਜਹਾਜ਼ ਪਰ ਚਾੜ੍ਹਕੇ ਸੰਸਾਰ ਸਮੁੰਦਰ ਸੇ ਪਾਰ ਕਰਨਗੇ। ਚੰਦਨ ਕਾ ਬੂਟਾ ਲਾਇਆ ਹੈ। ਜੋ ਨੇੜੇ ਆਵੇਗਾ ਸੋ ਚੰਦਨ ਰੂਪ ਹੋਵੇਗਾ। ਦਿਨੋਂ ਦਿਨ ਪ੍ਰਤਾਪ ਜਾਗੇਗਾ।"

**ਸੰਤ ਖਾਲਸੇ ਦਾ ਪ੍ਰਗਟ ਕਰਨਾ**

੧੨ ਅਪ੍ਰੈਲ, ੧੮੫੭ ਸੰਮਤ ਬਿਕ੍ਰਮੀ ੧੯੧੪ ਦੇ ਵਿਸਾਖੀ ਦੇ ਸ਼ੁਭ ਦਿਹਾੜੇ ਸਤਿਗੁਰੂ ਰਾਮ ਸਿੰਘ ਜੀ ਨੇ ਸੰਤ ਖਾਲਸੇ ਦੀ ਸਾਜਣਾ ਕੀਤੀ। ਖੰਡੇ ਬਾਟੇ ਦਾ ਅੰਮ੍ਰਿਤ ਤਿਆਰ ਕਰਕੇ ਜਿਨ੍ਹਾਂ ਪੰਜ ਸਿੰਘਾਂ ਨੂੰ ਸਭ ਤੋਂ ਪਹਿਲਾਂ ਅੰਮ੍ਰਿਤਪਾਨ ਕਰਵਾਇਆ ਗਿਆ, ਉਨ੍ਹਾਂ ਦੇ ਨਾਮ ਸਨ- ਕਾਹਨ ਸਿੰਘ[1] ਨਿਹੰਗ, ਲਾਭ ਸਿੰਘ ਰਾਗੀ[2], ਆਤਮਾ ਸਿੰਘ[3], ਨੈਣਾ ਸਿੰਘ[4], ਸੁੱਧ ਸਿੰਘ।[5]

ਇਸ ਤੋਂ ਪਹਿਲਾਂ "ਸਤਿਗੁਰੂ ਰਾਮ ਸਿੰਘ ਜੀ ਨੇ ਬਾਬਾ ਜਵਾਹਰ ਸਿੰਘ ਜੀ ਪਾਸੋਂ ਖੰਡੇ ਦਾ ਅੰਮ੍ਰਿਤ ਛੱਕ ਕੇ ਆਪਣੀ ਰਹਿਤ ਮਰਯਾਦਾ ਦੀ ਸੁਧਾਈ ਕੀਤੀ। ਟੱਬਰ ਦੇ ਸਭ ਜੀਆਂ ਨੂੰ ਰਹਿਤ ਮਰਯਾਦਾ ਵਿਚ ਪੱਕੇ ਰਹਿਣ ਦਾ ਹੁਕਮ ਦਿੱਤਾ ਅਤੇ

ਆਪਣੇ ਘਰ ਨੂੰ ਇਕ ਆਦਰਸ਼ ਸਿੱਖ ਪਰਿਵਾਰ ਦੀ ਸ਼ਕਲ ਦਿੱਤੀ।"[6]

ਅਜਿਹਾ ਕਰਨਾ ਇਸ ਲਈ ਵੀ ਜ਼ਰੂਰੀ ਸੀ ਕਿਉਂ ਜੋ ਸਤਿਗੁਰੂ ਰਾਮ ਸਿੰਘ ਜੀ ਨੇ ਸੰਤ ਖਾਲਸੇ ਦੀ ਸਿਰਜਣਾ ਕਰਕੇ ਆਪਣੇ ਆਪ ਇਕ ਵੱਡੀ ਜ਼ਿੰਮੇਵਾਰੀ ਨੂੰ ਸੰਭਾਲ ਲਿਆ ਸੀ। ਉਹ ਵੱਡੀ ਜ਼ਿੰਮੇਵਾਰੀ ਸੀ, ਗੁਰੂ ਗੋਬਿੰਦ ਸਿੰਘ ਜੀ ਦੀ ਸਿੱਖੀ ਨੂੰ ਗੁਰਮਤਿ ਅਨੁਸਾਰ ਨਵੇਂ ਸਿਰਿਉਂ ਢਾਲਣਾ ਅਤੇ ਸੰਤ ਖਾਲਸੇ ਨੂੰ ਆਉਣ ਵਾਲੀਆਂ ਵੱਡੀਆਂ ਜ਼ਿੰਮੇਵਾਰੀਆਂ ਲਈ ਤਿਆਰ-ਬਰ-ਤਿਆਰ ਕਰਨਾ। ਵਿਦੇਸ਼ੀ ਸਾਮਰਾਜ ਦੀ ਗੁਲਾਮੀ ਕਾਰਨ ਜਿੱਥੇ ਸਿੱਖ ਕੌਮ ਤੇ ਪੰਜਾਬ ਦੀ ਜਨਤਾ ਨੂੰ ਜਾਗਰੂਪ ਕਰਕੇ ਨਵੀਂ ਕੌਮੀ ਅਣਖ ਬਾਰੇ ਸੁਚੇਤ ਕਰਨ ਦੀ ਲੋੜ ਸੀ, ਉੱਥੇ ਨਾਲੋਂ ਨਾਲ ਕੌਮ ਵਿਚ ਆਤਮ ਬਲ ਪੈਦਾ ਕਰਕੇ ਖ਼ੁੱਸ ਚੁੱਕੀ ਸੁਤੰਤਰਤਾ ਨੂੰ ਮੁੜ ਪ੍ਰਾਪਤ ਕਰਨ ਦਾ ਵੀ ਸਤਿਗੁਰੂ ਰਾਮ ਸਿੰਘ ਜੀ ਦਾ ਮੁੱਖ ਨਿਸ਼ਾਨਾ ਸੀ। ਇਸ ਤੋਂ ਬਿਨਾਂ ਆਮ ਜਨਤਾ ਵਿਚ ਅਤੇ ਵਿਸ਼ੇਸ਼ ਕਰਕੇ ਸਿੱਖਾਂ ਵਿਚ ਜਿਹੜੀਆਂ ਕੁਰੀਤੀਆਂ ਘਰ ਕਰ ਗਈਆਂ ਸਨ, ਉਨ੍ਹਾਂ ਦਾ ਸੁਧਾਰ ਕਰਨਾ ਵੀ ਅਤਿ ਲੋੜੀਂਦਾ ਸੀ। ਇਸ ਲਈ ਸਤਿਗੁਰੂ ਰਾਮ ਸਿੰਘ ਜੀ ਨੇ ਸੰਤ ਖਾਲਸੇ ਦੀ ਸਾਜਣਾ ਕਰਕੇ ਧਾਰਮਿਕ ਤੇ ਸਮਾਜਕ ਸੁਧਾਰਾਂ ਵੱਲ ਉਚੇਚਾ ਧਿਆਨ ਦਿੱਤਾ। ਸੰਤ ਖਾਲਸੇ ਲਈ ਕਰੜੀ ਰਹਿਤ ਮਰਿਯਾਦਾ ਨੂੰ ਨਿਸ਼ਚਿਤ ਕੀਤਾ ਤਾਂ ਜੋ ਆਤਮ ਸੰਜਮ ਤੇ ਆਤਮ ਸਾਧਨਾਂ ਦੁਆਰਾ ਗੁਰ ਸਿੱਖਾਂ ਦੇ ਆਚਰਨਿਕ ਬਲ ਨੂੰ ਬਲਵਾਨ ਕੀਤਾ ਜਾਵੇ ਅਤੇ ਗੁਰੂ ਕਾ ਸਿੱਖ ਆਪਣੇ ਸਤਿਗੁਰੂ ਦੀ ਅਗਵਾਈ ਵਿਚ ਨਿਰਭੈ ਹੋ ਕੇ ਉਚੇਰੇ ਜੀਵਨ ਦਾ ਧਾਰਨੀ ਹੋ ਸਕੇ। ਇੰਝ ਸਿੱਖਾਂ ਦਾ ਨਿੱਜੀ ਤੇ ਸਮਾਜਕ ਪੱਖਾਂ ਤੋਂ ਆਚਰਨਿਕ ਨਿਰਮਾਣ ਇਸ ਪ੍ਰਕਾਰ ਕੀਤਾ ਜਾਵੇ ਕਿ ਉਹ ਸਮਾਜਕ ਕਲਿਆਣ ਤੇ ਦੇਸ਼ ਦੇ ਸਮੁੱਚੇ ਉਥਾਨ ਵਿਚ ਸਹਾਈ ਹੋ ਸਕਣ।

ਸਤਿਗੁਰੂ ਰਾਮ ਸਿੰਘ ਜੀ ਦੀ ਮਹਿਮਾ ਦਿਨੋਂ ਦਿਨ ਉਜਾਗਰ ਹੋਣੀ ਲੱਗੀ ਅਤੇ ਬਹੁਤ ਸਾਰੀ ਸੰਗਤ ਸ੍ਰੀ ਭੈਣੀ ਸਾਹਿਬ ਵਿਖੇ ਸਤਿਗੁਰੂ ਜੀ ਦੇ ਦਰਸ਼ਨਾਂ ਨੂੰ ਹੁੰਮ ਹੁੰਮਾ ਕੇ ਆਉਣ ਲੱਗੀ।

### ਸਦਾ ਵਰਤ ਲੰਗਰ

ਇਸ ਸਮੇਂ ਹੀ ਸ੍ਰੀ ਸਤਿਗੁਰੂ ਜੀ ਨੇ ਸ੍ਰੀ ਭੈਣੀ ਸਾਹਿਬ ਵਿਖੇ ਸਦਾ ਵਰਤ[7] ਲੰਗਰ ਜਾਰੀ ਕੀਤਾ, ਜਿਸ ਬਾਰੇ ਇਹ ਹੁਕਮ ਸੀ ਕਿ ਇਸ ਲੰਗਰ ਤੋਂ ਹਰ ਇਕ ਨੂੰ ਹਰ ਸਮੇਂ ਪ੍ਰਸ਼ਾਦ ਛਕਣ ਦੀ ਖੁੱਲ੍ਹ ਹੋਵੇਗੀ ਅਤੇ ਕਿਸੇ ਨੂੰ ਵੀ ਇਸ ਲੰਗਰ ਤੋਂ ਭਾਵੇਂ ਉਹ ਗਊ ਦੀ ਰੱਤ ਦੀ ਲਿਬੜੀ ਛੁਰੀ ਲੈ ਕੇ ਆਵੇ, ਉਸ ਨੂੰ ਲੰਗਰ ਛਕਣ ਤੋਂ ਵਰਜਿਆ ਨਾ ਜਾਵੇ। ਇਹ ਸਤਿਗੁਰੂ

ਰਾਮ ਸਿੰਘ ਜੀ ਦਾ ਚਾਲੂ ਕੀਤਾ
ਉਸ ਸਮੇਂ ਤੋਂ ਲੈ ਕੇ ਹੁਣ ਤੱਕ ਨਿ
ਕਰਦਾ ਆ ਰਿਹਾ ਹੈ ਤੇ ਕਈ ਪਾ
ਵੀ ਇਸ ਵਿਚ ਕਦੀ ਤੋਟ ਨਹੀ
ਪ੍ਰਸ਼ਾਦਿ ਪੂਰਨ ਨਾਮਧਾਰੀ ਮਰਿ
ਤਿਆਰ ਕੀਤਾ ਜਾਂਦਾ ਹੈ। ਇਹ
ਸਤਿਗੁਰੂ ਰਾਮ ਸਿੰਘ ਜੀ ਦੀ ਦਰਸ
ਦਾ ਵੱਡਾ ਅੰਗ ਸੀ, ਜਿਸ ਦੀ ਪ
ਜਾਂਦੀ ਹੈ।

ਸਤਿਗੁਰੂ ਰਾਮ ਸਿੰਘ ਜੀ ਦ
ਦੁਆਲੇ ਅਤੇ ਸਾਰੇ ਪੰਜਾਬ ਵਿ
ਦਿਨ ਸੰਗਤ ਦਾ ਇਕੱਠ ਵੀ ਵੱਧ
ਵਿਖੇ ਸਤਿਗੁਰੂ ਜੀ ਦੀ ਹਜ਼ੂਰੀ
ਨਾਮ ਬਾਣੀ ਤੇ ਕਥਾ ਕੀਰਤਨ
ਹਨ ਦਾ ਨਿਰੰਤਰ ਪ੍ਰਵਾਹ ਚੱਲ
ਵਿਖੇ ਸਤਿਗੁਰੂ ਰਾਮ ਸਿੰਘ ਜੀ ਨੇ
ਕਾਇਮ ਕਰ ਦਿੱਤੀ ਅਤੇ ਇਸ ਧ
ਦੀ ਬੁਨਿਆਦ ਸਮਝਿਆ ਗਿਆ
ਸਾਹਿਬ ਆ ਕੇ ਪੱਕੇ ਤੌਰ ਤੇ ਨਿ
ਨੂੰ ਇਹ ਹੁਕਮ ਸੀ ਕਿ ਹਰ ਕੋਈ
ਕਿਰਤ ਕਰਕੇ ਗੁਰੂ ਜੀ ਦੇ ਸਬ
ਛੱਕੇ ਅਤੇ ਆਪਣੀਆਂ ਲੋੜਾਂ ਦ
ਸਾਹਿਬ ਦੇ ਉਸ ਸਮੇਂ ਦੇ ਵਰਤੋਂ
ਦੇ ਸ਼ਬਦ ਵਰਣਨਯੋਗ ਹਨ -
ਪਾਠਾਂ ਦੇ ਭੋਗਾਂ ਸਮੇਂ ਦਾ ਸਾਰਾ ਚ
ਜਿਨਸਾਂ ਅਤੇ ਨਕਦੀ ਸਭ ਲੰਗ

ਗੁਰੂ ਰਾਮ ਸਿੰਘ ਜੀ ਚੜ੍ਹਾਵ
ਯਾ ਜਿਨਸ ਵਿਚੋਂ ਕੋਈ ਚੀਜ਼ ਭ
ਲਿਆਂਦੇ ਸਨ। ਆਪਣਾ ਅਤੇ ਟੱ
ਹੱਟੀ ਦੀ ਆਮਦਨੀ ਤੋਂ ਸੀ। ਗੁ
ਵੇਹਲਾ ਨਹੀਂ ਰਹਿ ਸਕਦਾ ਸੀ,
ਕਰਨ ਪੈਂਦਾ ਸੀ।"

### ਭੈਣੀ ਸਾਹਿਬ ਤੋਂ ਜਾਰੀ

ਸਤਿਗੁਰੂ ਰਾਮ ਸਿੰਘ ਜੀ ਦੇ
ਨਿੱਜੀ ਜੀਵਨ ਦੇ ਅਨੁਭਵ ਅ
ਚਿੰਤਾਵਾਂ ਨੂੰ ਮੁੱਖ ਰੱਖ ਕੇ ਲੰ
ਦ੍ਰਿਸ਼ਟੀਕੋਣ ਪਰਪੱਕ ਹੋ ਚੁੱਕਾ

ਗਿਆ ਸਦਾ ਵਰਤ ਲੰਗਰ
ਤਰ ਸਾਧ ਸੰਗਤ ਦੀ ਸੇਵਾ
ਦੀਆਂ ਦੇ ਹੁੰਦਿਆਂ ਹੋਇਆਂ
ਆਈ। ਇਸ ਲੰਗਰ ਵਿਚ
ਜਾਂਦਾ, ਸੁੱਚ ਸੋਧ ਅਨੁਸਾਰ
ਸੁੱਚ ਸੋਧ ਦੀ ਮਰਿਯਾਦਾ ਵੀ
ਈ ਗਈ ਰਹਿਤ ਮਰਿਯਾਦਾ
ਲਣਾ ਹੁਣ ਤੱਕ ਵੀ ਕੀਤੀ

ਸੋਭਾ ਜਿਉਂ ਜਿਉਂ ਆਲੇ-
ਫੈਲਣ ਲੱਗੀ ਤਾਂ ਦਿਨੋਂ
ਗਿਆ। ਸ੍ਰੀ ਭੈਣੀ ਸਾਹਿਬ
ਵਿਚ ਨਿੱਤ ਦੀਵਾਨ ਸੱਜਦੇ।
ਜੋ ਸਿੱਖ ਧਰਮ ਦੇ ਚਾਰ ਥੰਮ
ਲੱਗਾ। ਸ੍ਰੀ ਭੈਣੀ ਸਾਹਿਬ
ਸਥਾਈ ਧਾਰਮਿਕ ਮਰਿਯਾਦਾ
ਧਾਰਮਿਕ ਮਰਿਯਾਦਾ ਨੂੰ ਸਿੱਖੀ
ਆ। ਜਿਹੜੇ ਸਿੱਖ ਸ੍ਰੀ ਭੈਣੀ
ਵਾਸ ਰੱਖਣ ਲੱਗੇ, ਉਨ੍ਹਾਂ ਸਭ
ਆਪਣੇ ਹੱਥੀਂ ਦਸਾਂ ਨੌਹਾਂ ਦੀ
ਅਪਿਤ ਲੰਗਰ ਵਿਚੋਂ ਪ੍ਰਸ਼ਾਦ
ਪੂਰਤੀ ਵੀ ਕਰੇ। ਸ੍ਰੀ ਭੈਣੀ
ਵਹਾਰ ਬਾਰੇ ਸ. ਨਾਹਰ ਸਿੰਘ
"ਲੰਗਰ ਲਾ ਦਿੱਤਾ ਗਿਆ।
ੜ੍ਹਾਵਾ, ਚੜ੍ਹਤ ਆਦਿ ਦੀਆਂ
ਰ ਵਿਚ ਪਾ ਦਿੱਤੀ ਜਾਂਦੀ।
ਦਾ ਕਿਸੇ ਪ੍ਰਕਾਰ ਦੀ ਰਕਮ
ਆਪਣੀ ਵਰਤੋਂ ਵਿਚ ਨਹੀਂ
ਰ ਦਾ ਨਿਰਬਾਹ ਖੇਤੀ, ਅਤੇ
ਦਵਾਰੇ ਵਿਚ ਕੋਈ ਆਦਮੀ
ਇਸ ਨੂੰ ਕੁਝ ਨ ਕੁਝ ਕੰਮ ਜ਼ਰੂਰ

ਪਹਿਲਾ ਰਹਿਤ ਨਾਮਾ
ਮਨ ਵਿਚ ਡੂੰਘੀ ਸੋਚ ਵਿਚਾਰ,
ਭਵਿੱਖ ਦੀਆਂ ਵੰਗਾਰਾਂ ਤੇ
ਨਦਰ ਦੁਆਰਾ ਵਿਸ਼ਾਲ
। ਯੁੱਗ ਪੁਰਸ਼ ਦੇ ਰੂਪ ਵਿਚ

ਉਨ੍ਹਾਂ ਨੇ ਯੁੱਗ ਅਨੁਕੂਲ ਦ੍ਰਿਸ਼ਟੀਕੋਣ ਦਾ ਹੀ ਨਿਰਮਾਣ ਕੀਤਾ। ਇਸ ਸੰਬੰਧ ਵਿਚ ਕਈ ਬਹੁਪੱਖੀ ਕਾਰਵਾਈਆਂ ਆਰੰਭ ਕੀਤੀਆਂ ਗਈਆਂ।

**ਸਫੈਦ ਨਿਸ਼ਾਨ ਸਾਹਿਬ**

ਸਭ ਤੋਂ ਪਹਿਲਾਂ ਉਨ੍ਹਾਂ ਨੇ ਜਿਹੜਾ ਨਾਮਧਾਰੀ ਮੱਤ ਦਾ ਨਿਸ਼ਾਨ ਝੁਲਾਇਆ ਉਹ ਸਫੈਦ ਰੰਗ ਦਾ ਝੰਡਾ ਸੀ ਜੋ ਅਮਨ ਤੇ ਸਾਂਝੀਵਾਲਤਾ ਦਾ ਸੰਦੇਸ਼ ਦਿੰਦਾ ਸੀ। ਇਸ ਦੁੱਧ ਚਿੱਟੇ ਨਿਸ਼ਾਨ ਸਾਹਿਬ ਸਮਾਨ ਹੀ ਆਪ ਜੀ ਨੇ ਆਪਣੇ ਅਨੁਆਈਆਂ ਲਈ ਸਫ਼ੈਦ ਬਸਤਰ ਪਹਿਨਣ ਲਈ ਤਾਕੀਦ ਕੀਤੀ। ਇਹ ਸਫ਼ੈਦ ਰੰਗ ਹੀ ਸਮੁੱਚੇ ਨਾਮਧਾਰੀ ਪੰਥ ਦਾ ਪਛਾਣ ਚਿੰਨ੍ਹ ਬਣ ਗਿਆ।

ਸਹਿਜੇ ਸਹਿਜੇ ਸੰਤ ਖਾਲਸੇ ਦਾ ਪਾਸਾਰ ਪੰਜਾਬ ਦੇ ਅਨੇਕ ਪਿੰਡਾਂ ਨਗਰਾਂ ਤੇ ਸ਼ਹਿਰਾਂ ਤੋਂ ਬਿਨਾਂ ਲਾਗਲੇ ਸੂਬਿਆਂ, ਨੇਪਾਲ, ਕਸ਼ਮੀਰ ਆਦਿ ਰਾਜਾਂ ਵਿਚ ਵੀ ਹੋ ਗਿਆ। ਇਸ ਨੂੰ ਮੁੱਖ ਰੱਖ ਕੇ ਸਤਿਗੁਰੂ ਰਾਮ ਸਿੰਘ ਜੀ ਨੇ ਸ੍ਰੀ ਭੈਣੀ ਸਾਹਿਬ ਤੋਂ ਪਹਿਲਾਂ ਹੁਕਮਨਾਮਾ ਜਾਰੀ ਕੀਤਾ, ਜਿਸ ਵਿਚ ਨਾਮਧਾਰੀ ਮਤ ਦੇ ਮੁੱਖ ਸਿਧਾਂਤਾਂ ਅਤੇ ਰਹਿਤ ਮਰਿਯਾਦਾ ਬਾਰੇ ਵਿਸਥਾਰ ਨਾਲ ਲਿਖਤੀ ਆਦੇਸ਼ ਜਾਰੀ ਕੀਤਾ ਗਿਆ ਸੀ।

## *ਫੁੱਟ ਨੋਟ*

*'ਸੰਤ ਸੰਤੋਖ ਸਿੰਘ ਬਾਹੋਵਾਲ, ਸਤਿਗੁਰੂ ਬਿਲਾਸ ਭਾਗ ਪਹਿਲਾ, ਪੰਨਾ ੧੫੨।*

*1. ਕਾਹਨ ਸਿੰਘ : ਪਿਤਾ ਸਰਦਾਰ ਨੱਥਾ ਸਿੰਘ, ਪਿੰਡ ਚੱਕ, ਰਿਆਸਤ ਮਲੇਰਕੋਟਲਾ, ਕਾਹਨ ਸਿੰਘ, ਨਿਹੰਗ ਕੰਵਰ ਨੌ ਨਿਹਾਲ ਸਿੰਘ ਦੀ ਰੈਜੀਮੈਂਟ ਵਿਚ ਬ੍ਰਗੇਡ ਮੇਜਰ ਮੈਕਸਨ ਦੀ ਕਮਾਨ ਹੇਠ ਹਵਲਦਾਰ ਸਨ। ਲੜਾਈ ਤੋਂ ਵਾਪਸ ਆ ਕੇ ਕੁਝ ਸਮਾਂ ਪਿੰਡ ਲੋਧ ਜ਼ਿਲ੍ਹਾ ਹੁਸ਼ਿਆਰਪੁਰ ਵਿਚ ਪਾਣੀ ਦੀ ਚੱਕੀ ਲਗਾਈ। ਫਿਰ ਭਗਤੀ ਵਿਚ ਲੀਨ ਹੋ ਗਏ ਅਤੇ ਲਗਭਗ ੧੯੧੩ ਬਿ. (੧੮੫੬ਈ.) ਵਿਚ ਆਪ ਸ੍ਰੀ ਰਾਮਦਾਸ ਪੁਰੇ ਆ ਗਏ।*

*2. ਲਾਭ ਸਿੰਘ ਰਾਗੀ - ਪਿਤਾ ਸਰਦਾਰ ਜੀਤ ਸਿੰਘ, ਨਵਾਂ ਸ਼ਹਿਰ, ਜ਼ਿਲ੍ਹਾ ਜਲੰਧਰ। ਇਨਵਾਂ ਦੇ ਨੇਤਰਾਂ ਦੀ ਜੋਤ ਨਹੀਂ ਸੀ। ਲਾਭ ਸਿੰਘ ਰਾਗ ਬਹੁਤ ਚੰਗਾ ਕਰਿਆ ਕਰਦੇ ਸਨ। ਇਨ੍ਹਾਂ ਕਾਫੀ ਸਮਾਂ ਜਲੰਧਰ ਅਤੇ ਅੰਮ੍ਰਿਤਸਰ ਜ਼ਿਲ੍ਹਿਆਂ ਵਿਚ ਪ੍ਰਚਾਰ ਕੀਤਾ।*

*3. ਆਤਮਾ ਸਿੰਘ : ਪਿੰਡ ਆਲੋ ਮਹਾਨ ਸ਼ਰੀਫ, ਜ਼ਿਲ੍ਹਾ ਸਿਆਲਕੋਟ ਦੇ ਰਹਿਣ ਵਾਲੇ ਸਨ।*

*4. ਨੈਣਾ ਸਿੰਘ - ਪਿਤਾ ਸਰਦਾਰ ਸਮੁੰਦ ਸਿੰਘ, ਪਿੰਡ ਵਰਿਆਂਹ, ਜ਼ਿਲ੍ਹਾ ਅੰਮ੍ਰਿਤਸਰ।*

*5. ਸੁੱਧ ਸਿੰਘ - ਪਿਤਾ ਸਰਦਾਰ ਜਗਤ ਸਿੰਘ ਜ਼ਿਮੀਦਾਰ, ਪਿੰਡ ਦੁਰਗਾਪੁਰ ਜ਼ਿਲ੍ਹਾ ਜਲੰਧਰ। ਸੁੱਧ ਸਿੰਘ ਚੌਥੀ ਅਨਿਯਮਤ ਘੁੜਸਵਾਰ ਫੌਜ (4th irregular cavelray) ਵਿਚ ਸਵਾਲ ਰਹਿ ਚੁੱਕੇ ਸਨ।*

*6. ਨਾਹਰ ਸਿੰਘ, ਨਾਮਧਾਰੀ ਇਤਿਹਾਸ, ਭਾਗ ਪਹਿਲਾ, ਪੰਨਾ ੧੧੮।*

*7. ਨਾਹਰ ਸਿੰਘ, ਨਾਮਧਾਰੀ ਇਤਿਹਾਸ, ਭਾਗ ਪਹਿਲਾ, ਪੰਨਾ ੧੪੮।*

*(ਤਵਾਰੀਖ਼ ਸੰਤ ਖ਼ਾਲਸਾ ਵਿੱਚੋਂ)*

## ਸੰਤ ਖਾਲਸਾ ਸਾਜਿਆ

*—ਕਿਰਪਾਲ ਸਿੰਘ ਕਸੇਲ*

ਸੰਨ ਸਤਵੰਜਾ ਆ ਗਿਆ, ਛਿੜਿਆ ਮੁੜ ਸੰਗਰਾਮ।
ਲੜੀਏ ਸ਼ਕਤੀ ਜੋੜ ਕੇ, ਰਹੇ ਨਾ ਦੇਸ਼ ਗ਼ੁਲਾਮ।
ਪਰ ਰਾਜਸੀ ਖੇਡ ਸੀ ਤਾਕਤ ਦੀ ਸੀ ਭੁੱਖ।
ਖਿੰਡ-ਖਿੰਡਾਰਾ ਹੋ ਗਿਆ, ਬਣੀ ਨਾ ਕੋਈ ਠੁੱਕ।
ਸਮਾਂ ਸੁਹੇਲਾ ਆ ਗਿਆ, ਗੁਰ ਬਾਲਕ ਦਾ ਫਰਮਾਨ।
ਸੰਤ ਖ਼ਾਲਸਾ ਸਾਜ ਕੇ, ਪ੍ਰਗਟੀ ਜੋਤ ਮਹਾਨ।
ਸਮਾਂ ਸੁਹੇਲਾ ਆ ਗਿਆ, ਪੁਰਬ ਵਿਸਾਖੀ ਜਾਣ।
ਸੰਤ ਖ਼ਾਲਸਾ ਸਿਰਜਿਆ, ਸਤਿਗੁਰ ਜਾਣੀ-ਜਾਣ।
ਅਬਚਲ ਨਗਰੋਂ ਪਰਤ ਕੇ, ਰਾਏ ਸਿੰਘ ਦਸੀ ਰੀਤ।
ਅੰਮ੍ਰਿਤ ਪਾਹੁਲ ਪਿਆਲ ਕੇ, ਜੋ ਖੰਡੇ ਦੀ ਰੀਤ।
ਕੰਨ ਵਿਚ ਮੰਤਰ ਫੂਕਿਆ, ਅੰਤਰਯਾਮੀ ਆਪ।
ਸਿਖੀ ਨੂੰ ਭੰਨ-ਘੜਿਆ, ਸੰਤ ਖ਼ਾਲਸਾ ਥਾਪ।
ਅੰਮ੍ਰਿਤ ਵੇਲੇ ਉਠ ਕੇ, ਕਰ ਸਕੇਸ਼ ਇਸ਼ਨਾਨ।
ਊਨੀ ਮਾਲਾ ਪਕੜ ਕੇ, ਜਪਣ ਗੁਰੂ ਦਾ ਨਾਮ।
ਬਾਣੀ ਪੜ੍ਹਦੇ ਗੁਰੂ ਦੀ, ਗੁਰ-ਕੀਰਤਨ ਦੀ ਰੀਤ।
ਦੀਵਾਨ ਹਜ਼ੂਰੀ ਵਿਚ ਸਦਾ ਗੂੰਜੇ ਸੋਦਰੀ ਗੀਤ।
ਕੋਇਲਾਂ ਕੂਕਣ ਦਰਦ ਵਿਚ, ਉਚੀ ਸੁਰ ਵਿਚ ਤਾਨ।
ਤਾਲ ਮਰਦੰਗ ਸਰੋਦ ਦੇ, ਵਿਸਮਾਦ ਨਾਦ ਦੀ ਸ਼ਾਨ।
ਭੈਣੀ ਸਤਿਗੁਰ ਪ੍ਰਗਟਿਓ, ਗੱਲ ਹੋਈ ਸੀ ਆਮ।
ਗੁਰ-ਦਰਸ਼ਨ ਲਈ ਪਹੁੰਚਦੇ, ਜਪਣ ਗੁਰੂ ਦਾ ਨਾਮ।
ਸੂਬੇ ਥਾਪੇ ਸਤਿਗੁਰੂ, ਕੀਤਾ ਫਿਰ ਪ੍ਰਚਾਰ।
ਬਾਗ਼-ਸਿਖੀ ਮੁੜ ਮੌਲਿਆ, ਧੰਨ ਗੁਰੂ ਕਰਤਾਰ।
ਸਿੰਘ ਸੰਦੇਸ਼ ਪਹੁੰਚਾਉਂਦੇ, ਆਪਣਾ ਹੀ ਸੰਚਾਰ।
ਇਸਤੰਤਰ ਨੂੰ ਸਿਰਜਿਆ, ਆਪ ਸੱਚੀ-ਸਰਕਾਰ।

# ਸੰਤ ਖਾਲਸਾ

*—ਹਰਨਾਮ ਸਿੰਘ ਬਗਲੀ*

ਸ: ਹਰਨਾਮ ਸਿੰਘ ਸ੍ਰੈਚ ਪਿੰਡ ਬਗਲੀ ਕਲਾਂ ਜ਼ਿਲਾ ਲੁਧਿਆਣਾ ਨੇ ਪੰਜਾਬੀ ਬੈਂਤਾਂ ਵਿਚ ਨਾਮਧਾਰੀ ਇਤਿਹਾਸ ਲਿਖਿਆ ਹੈ ਉਸਦਾ ਕੁਝ ਨਮੂਨਾ ਇਥੇ ਦੇ ਰਹੇ ਹਾਂ। - ਸੰਪਾਦਕ

**ਸਤਿਗੁਰਾਂ ਦਾ ਪਹਿਲਾ ਉਪਦੇਸ਼**

ਮਾਨਸ ਜਨਮ ਦੁਰਲਭ ਹੈ ਵਿਚ ਦੁਨੀਆ ਏਹ ਨਾ ਜਨਮ ਮਿਲਦਾ ਵਾਰ ਵਾਰ ਲੋਕੋ
ਮਾਨਸ ਜਨਮ ਸਰੂਪ ਏਹ ਰੱਬ ਦਾ ਹੈ ਜੂਨਾਂ ਸਾਰੀਆਂ ਵਿਚ ਸਰਦਾਰ ਲੋਕੋ
ਏਸੇ ਜੂਨ ਅੰਦਰ ਭਗਤੀ ਭਜਨ ਕਰਕੇ ਬਣਦੇ ਰਾਜੇ ਰਾਣੇ ਤਾਜਦਾਰ ਲੋਕੋ
ਸੁੱਚ ਸੋਧ ਰੱਖੋ ਕਰੋ ਭਜਨ ਬਾਣੀ ਮਾਨਸ ਜਨਮ ਲਾਹਾ ਖਟੋ ਭਾਰ ਲੋਕੋ
ਲੋਭ ਮੋਹ ਤਿਆਗੋ ਠਗੀ ਚੋਰ ਯਾਰੀ ਕਾਮ ਕ੍ਰੋਧ ਤੇ ਤਜੋ ਹੰਕਾਰ ਲੋਕੋ
ਛਡੋ ਮਾਸ ਮਦਰਾ ਕਰੋ ਜੀਵ ਰਖਯਾ ਬਣੋ ਦੇਵਤੇ ਪੁਰਖ ਦਾਤਾਰ ਲੋਕੋ
ਮਾਨਸ ਜਨਮ ਬੇਅਰਥ ਨਾ ਜਾਣ ਦੇਵੋ ਸਿਖਯਾ ਲਓ ਸਾਡੀ ਚਿਤਧਾਰ ਲੋਕੋ
ਦੇਵੋ ਤਿਆਗ ਬਦੇਸ਼ ਦੇ ਕਪੜੇ ਨੂੰ ਕਰੋ ਖਦਰਾਂ ਨਾਲ ਪਿਆਰ ਲੋਕੋ
ਮੰਤ੍ਰ ਭਜਨ ਲੈ ਕੇ ਪੀਓ ਪਾਹੁਲ ਖੰਡਾ ਪਾਓ ਗੁਰੂ ਘਰ ਦੇ ਫਲਚਾਰ ਲੋਕੋ
ਸ੍ਵਾਸ ਸ੍ਵਾਸ ਪ੍ਰਮਾਤਮਾ ਜਪੋ ਵੀਰੋ ਮਾਨਸ ਜਨਮ ਦਾ ਏਹੀ ਉਪਕਾਰ ਲੋਕੋ
ਰਸਤਾ ਇਹ ਪ੍ਰਮਾਤਮਾ ਮਿਲਣ ਦਾ ਹੈ ਫੜੋ ਰਾਹ ਸਿਧਾ ਭੁਲਣਹਾਰ ਲੋਕੋ
ਦੁਨੀਆ ਇਹ ਸਰਾਂ ਮੁਸਫਰਾਂ ਦੀ ਰੈਨ ਕੱਟ ਲੈਨੀ ਮਿਲਕੇ ਯਾਰ ਲੋਕੋ
ਸਪਨੇ ਵਾਂਗ ਏਹ ਆਵਣਾ ਜਗਤ ਉਤੇ ਮਿਥਯ ਕੁਲ ਸਾਰੇ ਕਾਰੋਬਾਰ ਲੋਕੋ
ਫਸਕੇ ਭ੍ਰਮ ਦੀ ਮਾਇਆ ਦੇ ਜਾਲ ਅੰਦਰ ਬੰਦਾਂ ਹੋਂਵਦਾ ਪਿਆ ਖਵਾਰ ਲੋਕੋ
ਝੂਠੇ ਕੁਲ ਝੇੜੇ ਧੰਦੇ ਜਗਤ ਦੇ ਨੇ ਜਰਾ ਦੇਖ ਲੌ ਅੱਖ ਉਘਾਰ ਲੋਕੋ
ਨਾ ਕੋਈ ਕਿਸੇ ਦਾ ਪੁਤ ਨਾ ਪਿਉ ਨਾਰੀ ਨਹੀਂ ਕਿਸੇ ਦਾ ਕੋਈ ਪ੍ਵਾਹ ਲੋਕੋ
ਭੁਲ ਗਈ ਭੁਲੇਖੇ ਦੇ ਵਿਚ ਦੁਨੀਆ ਦਿਤੀ ਮਤ ਹੰਕਾਰ ਨੇ ਮਾਰ ਲੋਕੋ।
ਆਓ ਆਓ ਏਧਰ ਰਸਤੇ ਪਓ ਸਿਧੇ ਕਰੋ ਭਜਨ ਜਾ ਮਿਲੋ ਕਰਤਾਰ ਲੋਕੋ
ਐਵੇਂ ਨਾ ਗਵਾਵੋ ਮਾਨਸ ਜਨਮ ਹੀਰਾ ਕਰੋ ਯਾਦ ਸਾਂਈ ਸਿਰਜਨਹਾਰ ਲੋਕੋ
ਏਸ ਤਰ੍ਹਾਂ ਉਪਦੇਸ਼ ਦੇ ਸਤਿਗੁਰਾਂ ਨੇ ਬੰਦੇ ਤਾਰ ਦਿਤੇ ਬੇਸ਼ੁਮਾਰ ਲੋਕੋ
ਨਾਮ ਰੂਪੀ ਜਹਾਜ ਹਰਨਾਮ ਸਿੰਘਾ ਭਵਜਲ ਸਾਗਰਾਂ ਤੋਂ ਦਿੰਦਾ ਤਾਰ ਲੋਕੋ

**ਨਾਮਧਾਰੀ ਪੰਥ ਦੀ ਕ੍ਰਿਆ**

ਨਵੇਂ ਗੁਰਾਂ ਸਾਜੇ ਜਿਹੜੇ ਨਾਮਧਾਰੀ ਵਡੇ ਤੜਕਿਉਂ ਉਠ ਇਸ਼ਨਾਨ ਕਰਦੇ
ਸੁੱਚ ਸੋਧ ਰਖਦੇ ਖਦਰਪੋਸ਼ ਸਾਰੇ ਸ੍ਵਾਸ ਸ੍ਵਾਸ ਹੀ ਭਜਨ ਭਗਵਾਨ ਕਰਦੇ
ਅਸਲੀ ਦੇਵਤੇ ਰਿਖੀ ਨੇ ਨਾਮਧਾਰੀ ਹਰਦਮ ਪੁਰਖ ਅਕਾਲ ਦਾ ਧਿਆਨ ਕਰਦੇ
ਨਾਮ ਜਪਨ ਦਾ ਸਦਾ ਹਰਨਾਮ ਸਿੰਘਾ, ਸਤਿਗੁਰ ਵਿਚ ਉਪਦੇਸ਼ ਜਹਾਨ ਕਰਦੇ।

ਸਚੇ ਪਾਤਸ਼ਾਹ ਸਤਿਗੁਰੂ ਰਾਮ ਸਿੰਘ ਜੀ ਕਰਦੇ ਇਹ ਉਪਦੇਸ਼ ਗਿਆਨ ਸੀਗੇ
ਤਿਆਗੋ ਚੋਰੀ ਯਾਰੀ ਠਗੀ ਮਾਸ ਮਦਰਾ ਸਾਰੇ ਗੁਰਾਂ ਦੇ ਨੇਕ ਫੁਰਮਾਨ ਸੀਗੇ
ਓਹ ਲੋਕ ਜੇਹੜੇ ਖਿਝਦੇ ਸਤਿਗੁਰਾਂ ਤੇ ਪਾਪੀ ਪੁਰਸ਼ ਓਹ ਠੱਗ ਸ਼ੈਤਾਨ ਸੀਗੇ
ਚਾਲ ਚਲਣ ਮੰਦੇ ਖਾਂਦੇ ਮਾਸ ਮਦਰਾ ਐਬਾਂ ਸਾਰਿਆਂ ਵਿਚ ਪ੍ਰਧਾਨ ਸੀਗੇ
ਸਿਖਿਆ ਜ਼ੈਹਰ ਵਰਗੀ ਲਗਦੀ ਉਨਾ ਨੂੰ ਸੀ ਐਬੀ ਸਿਖ ਜੋ ਵਿਚ ਜਹਾਨ ਸੀਗੇ
ਪੈ ਗਏ ਵੈਰ ਓਹ ਲੋਕ ਹਰਨਾਮ ਸਿੰਘਾ ਜੇਹੜੇ ਕੌਮ ਘਾਤੀ ਬੇਈਮਾਨ ਸੀਗੇ।

# "ਪੋਠੋਹਾਰ ਦੇਸ ਵਿਚੋਂ ਚੱਲਿਆ ਪੁਆਧ ਨੂੰ"

*—ਸੁਵਰਨ ਸਿੰਘ ਵਿਰਕ*

੧੨ ਅਪ੍ਰੈਲ ੧੯੫੭ ਈ. ਮੁਤਾਬਿਕ ੧੯੧੪ ਬਿਕਰਮੀ ਦੀ ਵੈਸਾਖੀ ਦਾ ਸ਼ੁਭ ਦਿਹਾੜਾ, ਸ੍ਰੀ ਭੈਣੀ ਸਾਹਿਬ, ਪੰਜਾਬ ਵਿਖੇ ਨਵਾਂ ਇਤਿਹਾਸ ਸਿਰਜਣ ਦਾ ਸਬੱਬ ਬਣਿਆ। ਐਤਕੀਂ ਨਿਸ਼ਾਨੇ ਉਤੇ ਬ੍ਰਿਟਿਸ਼ ਬਸਤੀਵਾਦ ਸੀ। ਜਿਸ ਤਰ੍ਹਾਂ ੧੫੮ ਵਰ੍ਹੇ ਪਹਿਲਾਂ ਅਨੰਦਪੁਰ ਸਾਹਿਬ ਦੀ ਵੈਸਾਖੀ ਸਮੇਂ ਨਿਸ਼ਾਨੇ ਉਤੇ ਦਿੱਲੀ ਦੀ ਏਕਾਧਿਕਾਰੀ ਮੁਗਲ ਸੱਤਾ ਸੀ। ਅਨੰਦਪੁਰ ਦੀ ਵੈਸਾਖੀ ਨੇ ਮੁਗਲ ਸੱਤਾ ਨੂੰ ਇਉਂ ਖੋਖਲਿਆਂ ਕਰ ਦਿੱਤਾ ਕਿ ਇਕ ਸਦੀ ਤੋਂ ਵੀ ਘੱਟ ਸਮੇਂ ਵਿਚ ਪੰਜਾਬ ਵਿਚ ਖਾਲਸੇ ਦੀ ਅਗਵਾਈ ਵਿਚ ਸਿੱਖ ਮਿਸਲਾਂ ਦੀ ਸੱਤਾ ਕਾਇਮ ਹੋ ਗਈ ਅਤੇ ਪੂਰੀ ਸਦੀ ਬਾਅਦ ੧੭੯੯ ਈ. ਵਿਚ ਲਹੌਰ ਵਿਚ ਮਹਾਰਾਜਾ ਰਣਜੀਤ ਸਿੰਘ ਦੀ ਅਗਵਾਈ ਵਿਚ ਸਾਂਝਾ ਪੰਜਾਬੀ ਰਾਜ ਕਾਇਮ ਹੋ ਚੁੱਕਾ ਸੀ। ਇਉਂ ਹੀ ਸ੍ਰੀ ਭੈਣੀ ਸਾਹਿਬ ਦੀ ਵੈਸਾਖੀ ਨੇ ਬ੍ਰਿਟਿਸ਼ ਸਾਮਰਾਜ ਦੀਆਂ ਚੂਲਾਂ ਹਿਲਾ ਦਿੱਤੀਆਂ ਸਨ ਅਤੇ ਸਿਰਫ ਨੌਂ ਦਹਾਕਿਆਂ ਦੇ ਅਲਪ ਸਮੇਂ ਵਿਚ ਹੀ ਉਨ੍ਹਾਂ ਨੂੰ ਜਿਨ੍ਹਾਂ ਦੇ ਰਾਜ ਵਿਚ ਸੂਰਜ ਨਹੀਂ ਸੀ ਡੁੱਬਦਾ, ਬੋਰੀਆ ਬਿਸਤਰਾ ਵਲ੍ਹੇਟ ਕੇ ਇਥੋਂ ਜਾਣਾ ਪਿਆ।

ਸਿੱਖ ਇਤਿਹਾਸ ਵਿਚ ਪਹਿਲੀ ਵੇਰ ਵੱਡੀ ਪੱਧਰ 'ਤੇ ਵੈਸਾਖੀ ਦਾ ਮੇਲਾ ਮਨਾਉਣ ਦੀ ਰਵਾਇਤ ਤੀਜੀ ਪਾਤਸ਼ਾਹੀ, ਸ੍ਰੀ ਗੁਰੂ ਅਮਰਦਾਸ ਤੋਂ ਸ਼ੁਰੂ ਹੋਈ ਮੰਨੀ ਜਾਂਦੀ ਹੈ। ਉਂਝ ਭਾਈ ਗੁਰਦਾਸ ਦੇ ਸ਼ਬਦਾਂ ਦੇ ਵਿਚ ਤਾਂ ਜਦੋਂ ਗੁਰੂ ਨਾਨਕ ਦੇਵ ਜੀ ਨੇ ਸਿੱਖੀ ਪ੍ਰਚਾਰ ਲਈ, ਘਰ-ਘਰ ਅੰਦਰ ਧਰਮਸ਼ਾਲਾਂ ਬਣਾ ਦਿੱਤੀਆਂ ਜਿਥੇ ਗੁਰੂ ਬਾਣੀ ਦਾ ਕੀਰਤਨ ਹੋਣ ਲੱਗ ਪਿਆ ਤਾਂ ਉਥੇ ਸਦਾ ਹੀ ਵੈਸਾਖੀ ਬਣੀ ਰਹਿੰਦੀ ਸੀ।

*ਘਰਿ ਘਰਿ ਅੰਦਰਿ ਧਰਮਸਾਲ,*
*ਹੋਵੈ ਕੀਰਤਨੁ ਸਦਾ ਵਿਸੋਆ।*

ਵੈਸਾਖ ਪਰਿਵਰਤਨ ਦਾ ਸੰਕੇਤ ਲੈ ਕੇ ਆਉਣ ਵਾਲਾ ਮਹੀਨਾ ਵੀ ਹੈ ਜਦੋਂ ਪਰਕਿਰਤੀ ਆਪਣੇ ਵਿਵਿਧ ਰੰਗਾਂ ਵਿਚ ਰੂਪਮਾਨ ਹੁੰਦੀ ਹੈ। ਪੰਜਾਬੀ ਜਨ ਜੀਵਨ ਦੇ ਚਿਤੇਰੇ ਕਵੀ ਧਨੀ ਰਾਮ ਚਾਤ੍ਰਿਕ ਦੇ ਸ਼ਬਦਾਂ ਵਿਚ—

*"ਪੱਕ ਗਈਆਂ ਕਣਕਾਂ ਲੁਗਾਠ ਰੱਸਿਆ।*
*ਬੂਰ ਪਿਆ ਅੰਬਾਂ ਨੂੰ ਗੁਲਾਬ ਹੱਸਿਆ।"*

ਵੇਖ ਕੇ ਪੰਜਾਬੀ ਕਿਸਾਨ ਆਪਣੀ ਘਰ ਦੀ ਨੂੰ ਕਹਿ ਉਠਦਾ ਹੈ—

*"ਚੱਲ ਨੀ ਪਰੇਮੀਏ।" ਵੈਸਾਖੀ ਚੱਲੀਏ"*

ਪੰਜਾਬੀਆਂ ਦੇ ਮੇਲੇ ਮਾਨਣ ਵਾਲੇ ਸੁਭਾਉ ਦਾ ਚਾਤ੍ਰਿਕ ਤੋਂ ਸਮਰੱਥ ਚਿਤੇਰਾ ਹੋਰ ਕੌਣ ਹੋ ਸਕਦਾ ਹੈ :

*ਤੂੜੀ ਤੰਦ ਸਾਂਭ ਹਾੜੀ ਵੇਚ ਵੱਟ ਕੇ,*
*ਲੰਬੜਾਂ ਤੇ ਸ਼ਾਹਾਂ ਦਾ ਹਿਸਾਬ ਕੱਟ ਕੇ।*
*ਪੱਗ ਝੱਗਾ ਚਾਦਰਾ ਨਵਾਂ ਸਿਵਾਇ ਕੇ,*
*ਸੰਮਾਂ ਵਾਲੀ ਡਾਂਗ ਉਤੇ ਤੇਲ ਲਾਇਕੇ।*
*ਕੱਛੇ ਮਾਰ ਵੰਝਲੀ ਅਨੰਦ ਛਾ ਗਿਆ।*
*ਮਾਰਦਾ ਦਮਾਮੇ ਜੱਟ ਮੇਲੇ ਆ ਗਿਆ।*

ਅਨੰਦਪੁਰ ਸਾਹਿਬ ਦੀ ਵੈਸਾਖੀ ਸਮੇਂ ਪੰਜ ਪਿਆਰੇ ਸਿਰਜੇ ਗਏ ਸਨ। ਸਿੱਖੀ ਨੂੰ ਤਲਵਾਰ ਦੀ ਧਾਰ ਵਿਚੋਂ ਲੰਘਾ ਕੇ, ਖੰਡੇ ਬਾਟੇ ਦੇ ਅੰਮ੍ਰਿਤ ਨਾਲ ਸੁਰਜੀਤ ਕਰਨ ਵਾਲੀ ਪਰੰਪਰਾ ਸਾਡੀਆਂ ਯਾਦਾਂ ਵਿਚ ਵੱਸਦੀ ਹੈ। ਇਸ ਤੋਂ ਪਹਿਲਾਂ ਪੰਜਾਬੀ ਜਨ ਜੀਵਨ ਵਿਚ ਪੰਜਾਂ ਪੀਰਾਂ ਦਾ ਦਬਦਬਾ ਸੀ—

*"ਪੰਜ ਪੀਰ ਹਵਾਸ ਨੀ ਪੰਜ ਤੇਰੇ,*
*ਜਿਹਨਾਂ ਥਾਪੜਾ ਤੁੱਧ ਨੂੰ ਲਾਇਓ ਈ।"*

—ਵਾਰਿਸ ਸ਼ਾਹ

ਹੁਣ ਪੰਜ ਪਿਆਰੇ ਅਤੇ ਸ੍ਰੀ ਭੈਣੀ ਸਾਹਿਬ ਦੀ ਪੂਰਾ ਡੇਢ ਸੌ ਵਰ੍ਹਾ ਪਹਿਲਾਂ ਮਨਾਈ ਜਾਣ ਵਾਲੀ "ਇਨਕਲਾਬੀ ਵੈਸਾਖੀ" ਸਮੇਂ ਵੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਦੇਸ਼ ਦੇ ਵੱਖ-ਵੱਖ ਖਿੱਤਿਆਂ ਵਿਚੋਂ ਵੱਖ-ਵੱਖ ਕਿੱਤਿਆਂ ਨਾਲ ਸਬੰਧਿਤ ਪੰਜ ਸਿੰਘਾਂ ਨੂੰ, ਆਪਣੇ ਵਿਸ਼ੇਸ਼ ਢੰਗ ਤਰੀਕੇ ਨਾਲ, ਸ੍ਰੀ ਭੈਣੀ ਸਾਹਿਬ ਸੱਦ ਲਿਆ ਅਤੇ ਇਸ ਤਰ੍ਹਾਂ ਖਾਲਸਾ ਪੰਥ ਦੀ ਪੁਨਰ ਸਾਜਨਾ ਨਾਮਧਾਰੀ ਸੰਤ ਖਾਲਸਾ ਜੀ ਦੇ ਰੂਪ ਵਿਚ ਕਰ ਦਿੱਤੀ। ਪਹਿਲੀ ਰਾਜ ਮੱਦ ਵਿਚ ਚੂਰ ਸਾਮੰਤੀ ਜੀਵਨ ਮੁੱਲਾਂ ਵਾਲੀ ਸਿੱਖੀ ਦੇ ਮੁਕਾਬਲੇ ਇਹ ਇਕ ਸਮਤਾਮੂਲਕ ਵਿਵਸਥਾ ਵਿਚ ਆਸਥਾ ਰੱਖਣ ਵਾਲੀ, ਨਵੇਂ ਢੰਗ ਦੀ ਸਿੱਖੀ ਸੀ। ਇਸੇ ਲਈ ਇਹ ਸਮਾਜਿਕ ਤੌਰ ਨੂੰ ਗਤੀ ਪ੍ਰਦਾਨ ਕਰਨ ਵਾਲਾ ਇਨਕਲਾਬੀ ਕਾਰਜ ਹੋ ਨਿਬੜਿਆ ਸੀ।

ਪਹਿਲੇ ਪੰਜ ਸਿੰਘ ਜੋ ਸਤਿਗੁਰੂ ਰਾਮ ਸਿੰਘ ਜੀ ਨੇ ਨਾਮਧਾਰੀ ਪੰਥ ਵਿਚ ਸ਼ਾਮਿਲ ਕੀਤੇ, ਉਨ੍ਹਾਂ ਦੇ ਨਾਮ ਇਸ

ਪ੍ਰਕਾਰ ਹਨ।

੧) ਭਾਈ ਕਾਹਨ ਸਿੰਘ ਨਿਹੰਗ, ਪਿੰਡ ਚੱਕ ਰਿਆਸਤ ਮਲੇਰਕੋਟਲਾ, ਲਾਹੌਰ ਦੀ ਸਿੱਖ ਸੈਨਾ ਵਿਚ ਕੰਵਰ ਨੌਨਿਹਾਲ ਸਿੰਘ ਦੀ ਰਜਮੈਂਟ ਵਿਚ ਇਹ ਹਵਾਲਦਾਰ ਸਨ ਜਿਸ ਵਿਚ ਸਤਿਗੁਰੂ ਰਾਮ ਸਿੰਘ ਜੀ ਸਿਪਾਹੀ ਭਰਤੀ ਹੋਏ ਸਨ। ਸੈਨਿਕ ਜੀਵਨ ਦੇ ਸਾਥੀ ਸਨ। ਪਿਤਾ ਦਾ ਨਾਮ ਨੱਥਾ ਸਿੰਘ ਸੀ।

੨) ਭਾਈ ਲਾਭ ਸਿੰਘ ਰਾਗੀ ਇਨ੍ਹਾਂ ਦਾ ਪਿਤਾ ਸ. ਜੀਤ ਸਿੰਘ ਅਤੇ ਨਵਾਂਸ਼ਹਿਰ ਜ਼ਿਲ੍ਹਾ ਜਲੰਧਰ ਦੇ ਨਿਵਾਸੀ ਸਨ। ਇਹ ਨੇਤਰ ਹੀਣ ਸਨ। ਕੀਰਤਨ ਕਰਿਆ ਕਰਦੇ ਸਨ ਅਤੇ ਅਕਸਰ ਅੰਮ੍ਰਿਤਸਰ ਸ਼ਹਿਰ ਵਿਚ ਨਿਵਾਸ ਰੱਖਦੇ ਸਨ।

੩) ਭਾਈ ਆਤਮਾ ਸਿੰਘ ਪਿੰਡ ਆਲੋ ਮੁਹਾਰ ਜ਼ਿਲ੍ਹਾ ਸਿਆਲਕੋਟ ਦੇ ਰਹਿਣ ਵਾਲੇ ਸਨ।

੪) ਭਾਈ ਨੈਣਾ ਸਿੰਘ, ਸ. ਸਮੁੰਦ ਸਿੰਘ ਪਿੰਡ ਵਰਿਆਂਹ ਜ਼ਿਲ੍ਹਾ ਅੰਮ੍ਰਿਤਸਰ ਦੇ ਸਪੁੱਤਰ ਸਨ। ਸ੍ਰੀ ਸਤਿਗੁਰੂ ਜੀ ਨੇ ਇਨ੍ਹਾਂ ਨਾਲ ਬਹੁਤ ਕੌਤਕ ਕੀਤੇ ਸਨ। ਇਹ ਸਾਗਰੋਂ ਪਾਰ ਜਾ ਕੇ ਸਤਿਗੁਰੂ ਜੀ ਦੀ ਜਲਾਵਤਨੀ ਸਮੇਂ ਵੀ ਦਰਸ਼ਨ ਕਰਕੇ ਆਏ ਸਨ। ਕਿਸਾਨ ਸਨ।

੫) ਭਾਈ ਸੁੱਧ ਸਿੰਘ ਸਪੁੱਤਰ ਸ. ਜਗਤ ਸਿੰਘ, ਕਿਸਾਨ ਪਰਿਵਾਰ, ਪਿੰਡ ਦੁਰਗਾਪੁਰ ਜ਼ਿਲ੍ਹਾ ਜਲੰਧਰ, ਪੂਰਬਲੇ ਸਮੇਂ ਸੈਨਿਕ ਸਵਾਰ ਰਹਿ ਚੁੱਕੇ ਸਨ। ਚੰਗਾ ਵਿਦਵਾਨ ਹੋਣ ਕਾਰਨ ਪੰਡਿਤ ਵੀ ਅਖਵਾਉਂਦੇ ਸੀ।

ਇਨ੍ਹਾਂ ਪੰਜਾਂ ਵਿਚ ਭਾਈ ਲਾਭ ਸਿੰਘ ਰਾਗੀ ਦੀ ਸ੍ਰੀ ਭੈਣੀ ਸਾਹਿਬ ਪੁੱਜਣ ਦੀ ਗਾਥਾ ਬੜੀ ਵਚਿੱਤਰ ਹੈ। ਪਹਿਲਾਂ ਇਹ ਸ੍ਰੀ ਭੈਣੀ ਸਾਹਿਬ ਜਾਂਦਾ ਹੈ, ਸ੍ਰੀ ਅੰਮ੍ਰਿਤਸਰ ਜੀ ਤੋਂ। ਸਤਿਗੁਰੂ ਰਾਮ ਸਿੰਘ ਜੀ ਇਸ ਨੂੰ ਹਜਰੋ ਸਾਹਿਬ, ਅਟਕ ਜ਼ਿਲ੍ਹਾ, ਪੱਛਮੀ ਪੰਜਾਬ, ਭੈਣੀ ਸਾਹਿਬ ਤੋਂ ਸੈਂਕੜੇ ਕੋਹਾਂ ਦਾ ਪੈਂਡਾ, ਭੇਜਦੇ ਹਨ। ਉਥੋਂ ਗੁਰੂ ਬਾਲਕ ਸਿੰਘ ਜੀ ਕਹਿੰਦੇ ਹਨ ਕਿ ਜਿਨ੍ਹਾਂ ਦੀ ਵਸਤ ਸੀ ਉਹ ਠਾਕੁਰ ਜੀ (ਸਤਿਗੁਰੂ ਰਾਮ ਸਿੰਘ ਜੀ ਲੈ ਗਏ ਹਨ। ਤੁਸੀਂ ਉਨ੍ਹਾਂ ਪਾਸ ਹੀ ਜਾਓ। ਅੱਖਾਂ ਤੋਂ ਅੰਨ੍ਹਾ। ਬਿਖੜਾ ਰਸਤਾ। ਅਮੀਰ ਆਦਮੀ ਪਾਲਕੀਆਂ ਵਿਚ ਸਫਰ ਕਰਦੇ ਸਨ। ਕਹਾਰਾਂ ਦੀ ਹੂੰਗਰ ਸੁਣ ਕੇ ਮਗਰ ਮਗਰ ਤੁਰੇ ਜਾਂਦੇ। ਭਾਈ ਸੰਤੋਖ ਸਿੰਘ ਬਾਹੋਵਾਲ ਦੇ ਸ਼ਬਦਾਂ ਵਿਚ ਗੁਰੂ ਬਾਲਕ ਸਿੰਘ ਜੀ ਨੇ ਬਚਨ ਕੀਤਾ, ਨਾਮ ਖਜ਼ਾਨੇ ਦੇ ਮਾਲਕ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਭੈਣੀ ਨਾਮੀ ਪਿੰਡ ਵਿਚ ਪ੍ਰਗਟੇ ਹੈਂ। ਓਥੇ ਜਾ ਕੇ ਉਨ੍ਹਾਂ ਤੋਂ ਭਜਨ ਲਓ। ਲਾਭ ਸਿੰਘ ਨੇ ਬਥੇਰੀ ਬੇਨਤੀ ਕੀਤੀ "ਜੀ ਮੈਂ ਅੰਨ੍ਹਾ ਹਾਂ ਬੜੀ ਮੁਸ਼ਕਿਲ ਨਾਲ ਪੁੱਜਾ ਹਾਂ, ਪਰ ਸ੍ਰੀ ਗੁਰੂ ਜੀ ਕਿਹਾ ਕਿ ਉਥੇ ਹੀ ਜਾ। ਮੁੜਕੇ ਵਾਪਸ ਭੈਣੀ ਸਾਹਿਬ ਆਇਆ। ਏਥੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਜੱਫੀ ਵਿਚ ਲੈ ਕੇ ਭਜਨ ਦੱਸ ਦਿੱਤਾ। ਦੋ ਸਿੱਖ ਹੋਰ ਗਏ ਹਜ਼ਰੋ ਸਾਹਿਬ। ਉਨ੍ਹਾਂ ਭੀ ਕਿਹਾ ਜੀ ਪੰਜਾਬ ਥੀਂ ਆਏ ਹਾਂ, ਭਜਨ ਲੈਣਾ ਹੈ। ਗੁਰੂ ਬਾਲਕ ਸਿੰਘ ਜੀ ਬਚਨ ਕੀਤਾ ਓਥੇ ਠਾਕੁਰਾਂ ਥੀਂ ਭਜਨ ਲਿਆ ਕਰੋ। ਠਾਕੁਰ ਜੀ ਕੜਛਾ ਵਰਤਾਵਣਗੇ ਨਾਮ ਕਾ। ਸਾਡੇ ਪਾਸ ਤਾਂ ਅਮਾਨਤ ਰੱਖੀ ਹੋਈ ਸੀ ਉਨ੍ਹਾਂ ਕੀ, ਸੋ ਉਨ੍ਹਾਂ ਸਾਂਭ ਲਈ ਹੈ। ਲੁਧਿਆਣੇ ਸੇ ਦਸ ਕੋਸ ਚੜ੍ਹਦੇ ਪਾਸੇ ਭੈਣੀ ਹੈ। ਰਾਮ ਸਿੰਘ ਨਾਮ ਪੁੱਛ ਲੈਣਾ। ਬਚਨ ਮੰਨ ਕੇ ਮੁੜ ਆਏ।" ਪੋਠੋਹਾਰ ਤੋਂ ਪੁਆਧ ਦੇਸ ਦਾ ਭਾਈ ਲਾਭ ਸਿੰਘ ਦਾ ਸਫਰ ਨਾਮਧਾਰੀ ਇਤਿਹਾਸ ਵਿਚ ਵਿਸ਼ੇਸ਼ ਸਥਾਨ ਰੱਖਦਾ ਹੈ। ਭਾਈ ਲਾਭ ਸਿੰਘ ਦੇ ਗੁਰੂ ਦਰਸ਼ਨਾਂ ਬਾਅਦ ਨਾਮ ਪ੍ਰਾਪਤੀ ਦੀ ਖਿੱਚ ਨੂੰ ਰਾਂਝੇ ਦੁਆਰਾ ਬਾਲਕ ਨਾਥ ਦੇ ਟਿੱਲੇ ਤੋਂ ਜੋਗ ਲੈਣ ਦੀ ਖਿੱਚ ਨਾਲ ਜੋੜਿਆ ਜਾ ਸਕਦਾ ਹੈ ਬਕੌਲ ਵਾਰਿਸ " ਇਕੋ ਰਾਤ ਵਿਚ ਪੰਧ ਕਰ ਗਿਆ ਸਾਰਾ, ਐਨਾ ਚਾਉ ਸੀ ਕੰਨ ਪੜਾਵਣੇ ਦਾ।"

ਪੁਰਾਣੇ ਕਾਗਜ਼ਾਂ ਦੀ ਫੋਲਾ ਫੁਲਾਈ ਵਿਚੋਂ ਸਵਰਗਵਾਸੀ ਮਾਮਾ ਨਿਰੰਜਨ ਸਿੰਘ ਜੀ 'ਮ੍ਰਿਗੇਸ਼' ਦੁਆਰਾ ਲਿਖਿਆ, ਲਾਭ ਸਿੰਘ ਸੂਰਮੇਂ ਅਤੇ ਨਾਮਧਾਰੀ ਪੰਥ ਸਾਜਨਾ ਦਾ ਪਰਸੰਗ, ਪੰਜਾਬੀ ਕਵਿਤਾ ਵਿਚ ਲੱਭ ਗਿਆ ਹੈ। ਵਰਿਆਮ ਦੇ ਪਾਠਕਾਂ ਦੀ ਦਿਲਚਸਪੀ ਲਈ ਉਸ ਦਾ ਹੂ ਬਹੂ ਉਤਾਰਾ ਹੇਠਾਂ ਦਿੱਤਾ ਜਾ ਰਿਹਾ ਹੈ:—

"ਲਾਭ ਸਿੰਘ ਰਾਗੀ ਅੰਮ੍ਰਿਤਸਰ ਰਹਿੰਦਾ,
ਵੇਖ ਜਗਤ ਜੰਜਾਲ ਨਿਰਾਸ਼ ਹੋਇਆ।
ਸੁੱਤੇ ਪਏ ਦੇ ਕੰਨ ਵਿਚ ਕਿਹਾ ਸ਼ਕਤੀ,
ਕਾਹਨੂੰ ਜੱਗ ਤੋਂ ਵੀਰ ਉਦਾਸ ਹੋਇਆ।
ਲੈ ਕੇ ਨਾਮ ਭਵ ਸਾਗਰੋਂ ਪਾਰ ਹੋ ਜਾ,
ਭੈਣੀ ਰਾਮ ਅਵਤਾਰ ਪ੍ਰਕਾਸ਼ ਹੋਇਆ।
ਜੋਤ ਬਾਰ੍ਹਵੀਂ ਕੋਟ ਜਿਉਂ ਭਾਨ ਦਮਕੇ,
ਸੁਣ ਕੇ ਨਾਮ ਅਗਿਆਨ ਦਾ ਨਾਸ ਹੋਇਆ।੧।
ਪਈ ਕੰਨ ਆਵਾਜ਼ ਜਦ ਉੱਠ ਜਲਦੀ,
ਹੱਥ ਮਾਰਿਆ ਚਾਰ ਚੁਫੇਰ ਉਸਨੇ।
ਹੈਸੀ ਸੂਰਮਾ ਦਿਸੇ ਨਾ ਅੱਖੀਆਂ 'ਚੋਂ
ਹੋ ਉਤਾਵਲੇ ਕਰੀ ਨਾ ਦੇਰ ਉਸਨੇ।

ਹੋਇਆ ਵਿਚ ਵੈਰਾਗ ਦੇ ਮਸਤ ਡਾਹਢਾ,
ਲਾਈ ਕੰਡ ਮੰਜੇ ਨਹੀਂ ਫੇਰ ਉਸਨੇ।
ਲਵਾਂ ਲੱਭ ਜੇ ਬਣੇ ਸਬੱਬ ਕੋਈ,
ਜਿਵੇਂ ਸੁੱਤਿਆਂ ਕਰੀ ਹੈ ਮੇਹਰ ਉਸ ਨੇ ॥੨॥

ਵਿਚ ਨੈਣਾਂ ਦੇ ਜੋਤ ਨਾ ਸਾਥ ਕੋਈ,
ਫਿਰੇ ਢੂੰਢਦਾ ਬਹੁਤ ਵੈਰਾਗ ਅੰਦਰ।
ਪੁੱਛ ਦੱਸ ਏਧਰ ਓਧਰ ਬਹੁਤ ਕੀਤੀ
ਸੁੱਤੇ ਰਾਮ ਮਿਲਿਆ ਖੁੱਥਾ ਜਾਗ ਅੰਦਰ।
ਜਿਸਦਾ ਨਾਮ ਨਿਸ਼ਾਨ ਜ਼ਰੂਰ ਉਸਦਾ,
ਮਿਲੇ ਕੰਤ ਜੇ ਸੁਖ ਸੁਹਾਗ ਅੰਦਰ।
ਆਖਰ ਢੂੰਡਦਾ ਪਹੁੰਚਿਆ ਵਿਚ ਭੈਣੀ,
ਧੁਖ ਧੁਖ ਬਲੇ ਬੁੱਝੇ ਬਿਰਹੋਂ ਆਗ ਅੰਦਰ ॥੩॥

ਮੁੰਝੇ ਨੇਤਰਾਂ ਵਿਚ ਪਰਕਾਸ਼ ਹੋਇਆ
ਤੱਕੀ ਜਾਇ ਕੇ ਜੋਤ ਨਿਰਾਲੜੀ ਸੀ।
ਤਨ ਮਨ ਦੀ ਬੁੱਧ ਵਿਸਾਰ ਡਿੱਗਾ
ਆਪਾ ਵਾਰ ਪਤੰਗ ਜਿਉਂ ਚਾਲੜੀ ਸੀ।
ਦਾਤਾ ਨਾਮ ਵਾਲੀ ਦਾਤ ਖ਼ੈਰ ਪਾ ਦੇ,
ਮੇਰੀ ਚਿਰਾਂ ਦੀ ਬੁੱਧ ਜੰਗਾਲੜੀ ਸੀ।
ਦੇ ਕੇ ਨਾਮ ਅਗਿਆਨਤਾ ਦੂਰ ਕਰਦੇ,
ਸੋਭਾ ਸੁਣ ਆ ਗਿਆ ਸਵਾਲੜੀ ਸੀ ॥੪॥

### ਸ੍ਰੀ ਸਤਿਗੁਰੂ ਰਾਮ ਸਿੰਘ ਜੀ ਮੁੱਖ ਵਾਕ

#### ਕਬਿਤ

ਜਾਵੀਂ ਵਿਚ ਹਜ਼ਰੋ ਦੇ ਨਾਮ ਦਾ ਬਪਾਰੀ ਜੇ ਤੂੰ
ਨਾਮ ਦਾ ਭੰਡਾਰਾ ਉਨ੍ਹਾਂ ਪਾਸ ਭਰਪੂਰ ਹੈ।
ਬਾਲਕ ਮਿਰਗੇਸ਼ ਭੇਦ ਰੰਚ ਨਹੀਂ ਅਕਾਲ ਵਿਚ,
ਮਨ ਦੇ ਕਲੇਸ਼ ਹਰ ਦੇਵੰਦਾ ਜ਼ਰੂਰ ਹੈ।
ਰਾਮ ਦਾ ਪਿਆਰਾ ਪਰਤਾਪ ਡਾਢਾ ਭਾਰਾ,
ਸਾਰੇ ਜੱਗ ਤੋਂ ਨਿਆਰਾ ਪੋਠੋਹਾਰ ਮਸ਼ਹੂਰ ਹੈ।
ਕਾਮ ਕ੍ਰੋਧ ਲੋਭ ਪੰਜੇ ਜੋਧ ਖੜ੍ਹੇ ਹੱਥ ਜੋੜੀ,
ਦੇਵੇ ਜਿਹਨੂੰ ਨਾਮ ਕਲ ਮਲ ਪਾਪ ਦੂਰ ਹੈਂ ॥੫॥

#### ਬੈਂਤ

ਵੱਸੇ ਹਜ਼ਰੋ ਵਿਚ ਗੁਰਦੇਵ ਮੇਰਾ
ਬਾਲਕ ਸਿੰਘ ਕਹਿ ਨਾਮ ਪੁਕਾਰਦੇ ਨੇ।
ਦੇ ਕੇ ਨਾਮ ਅਗਿਆਨਤਾ ਹਰਨ ਪਲ ਵਿਚ,
ਮਨ ਦੀ ਜਲਨ ਨੂੰ ਪਲਕ ਵਿਚ ਠਾਰਦੇ ਨੇ।
ਕਾਮ ਕਰੋਧ ਹੰਕਾਰ ਦੇ ਰੋਗੀਆਂ ਨੂੰ
ਅਉਖਧ ਨਾਮ ਦੇ ਰੋਗ ਨਿਵਾਰਦੇ ਨੇ।
ਮੈਂ ਵੀ ਉਨ੍ਹਾਂ ਤੋਂ ਨਾਮ ਦਾ ਲਿਆ ਗੱਫਾ,
ਕੰਢੇ ਅਟਕ ਦੇ ਸਮਾਂ ਗੁਜ਼ਾਰਦੇ ਨੇ ॥੬॥

ਕਮਰ ਕੱਸ ਕੇ ਸੂਰਮਾ ਉਠ ਟੁਰਿਆ
ਨਦੀ ਨਾਲਿਆਂ ਟੱਪਿਆ ਤਾਰੀਆਂ ਦੇ।
ਗਿਆ ਚੀਰਦਾ ਪ੍ਰਬਤਾਂ ਜੰਗਲਾਂ ਨੂੰ,
ਘੋੜੇ ਟੁਰਨ ਜਿਉਂ ਤੇਜ਼ ਕੰਧਾਰੀਆਂ ਦੇ।
ਨਹੀਂ ਅਟਕਿਆ ਅਟਕ ਸੀ ਅਟਕ ਉਤੇ,
ਲਾਲ ਢੂੰਡਦਾ ਵਾਂਗ ਜਵਾਹਰੀਆਂ ਦੇ।
ਆਖਰ ਪਹੁੰਚਿਆ ਵਿਚ ਦਰਬਾਰ ਜਾ ਕੇ
ਕਸ਼ਟ ਝੱਲ ਮੁਸੀਬਤਾਂ ਭਾਰੀਆਂ ਦੇ ॥੭॥

ਚਰਨੀ ਡਿੱਗਿਆ ਬਹੁਤ ਅਧੀਨ ਹੋ ਕੇ,
ਕਹਿੰਦਾ ਨਾਮ ਦਾ ਦਾਸ ਸਵਾਲੜੀ ਏ।
ਸੁਣਕੇ ਨਾਮ ਮੈਂ ਝਾਗ ਮੁਸੀਬਤਾਂ ਨੂੰ,
ਤੱਕੀ ਆਇ ਕੇ ਜੋਤ ਨਿਰਾਲੜੀ ਏ।
ਪਾਵੀਂ ਸਿੱਪ ਨੂੰ ਬੂੰਦ ਸਵਾਂਤਿ ਦਾਤਾ,
ਹੋਵੇ ਚਿੱਤ ਦੇ ਵਿਚ ਉਜਾਲੜੀ ਏ।
ਜਿਸ ਦੀ ਵਸਤ ਮੈਂ ਓਸ ਨੂੰ ਸੌਂਪ ਦਿੱਤੀ,
ਠਾਕੁਰ ਬਾਗ ਅਸ਼ੋਕ ਦਾ ਮਾਲੜੀ ਏ ॥੮॥

### ਮੁੱਖਵਾਕ ਸ੍ਰੀ ਗੁਰੂ ਬਾਲਕ ਸਿੰਘ

ਦਿੱਤਾ ਨਾਮ ਗੁਰਦੇਵ ਜਦ ਕਿਹਾ ਹੈਸੀ
ਵਸਤ ਰਾਮ ਹਰਿ ਤੁਸਾਂ ਸੌਂਪਾ ਦਿੱਤੀ।
ਜਾਮਾਂ ਬਾਰ੍ਹਵਾਂ ਧਾਰ ਮੈਂ ਲਵਾਂ ਵਾਪਿਸ,
ਜਿਸ ਦੀ ਵਸਤ ਮੈਂ ਓਸ ਨੂੰ ਜਾ ਦਿੱਤੀ।
ਕੌਣ ਸਕਦਾ ਰੋਕ ਅਮਾਨਤਾਂ ਨੂੰ,
ਡਿਊਟੀ ਆਪਣੀ ਕਰ ਅਦਾ ਦਿੱਤੀ।
ਜਾ ਮਿਲ ਰਾਮ ਮਿਰਗੇਸ਼ ਨੂੰ ਵਿਚ ਭੈਣੀ,
ਮੈਂ ਤਾਂ ਆਪਣੀ ਵੱਲੋਂ ਪੁਜਾ ਦਿੱਤੀ ॥੯॥

ਦਿਲ ਦੀ ਲਹਿਰ ਨੇ ਫੇਰ ਉਛਾਲ ਦਿੱਤਾ
ਮਨਾਂ ਉੱਠ ਲਾਈਆਂ ਕਾਹਨੂੰ ਦੇਰੀਆਂ ਤੂੰ।

ਇਕੁ ਇਕੁ ਸਵਾਸ ਅਮੋਲ ਤੇਰਾ,
ਬਿਰਥਾ ਲਿਆ ਗੁਆ ਵਿਚ ਫੇਰੀਆਂ ਤੂੰ।
ਚੁੱਕ ਕਦਮ ਤੇ ਮੰਜ਼ਲੇ ਪਹੁੰਚ ਆਸ਼ਕ,
ਅੱਗੇ ਬਹੁਤ ਮੁਸੀਬਤਾਂ ਹੇਰੀਆਂ ਤੂੰ।
ਪਹੁੰਚਾ ਰਾਮ ਮਿਰਗੇਸ਼ ਦੀ ਸ਼ੌਂਥ ਨਗਰੀ,
ਅਰਜ਼ਾਂ ਕਰੇਂ ਮਨਜ਼ੂਰ ਜੇ ਮੇਰੀਆਂ ਤੂੰ ॥੧੦॥

### ਕਬਿਤ

ਮਨ ਦੇ ਤਰੰਗ ਫੇਰ ਖਿਚਿਆ ਮਲੰਗ ਤਾਈਂ,
ਪੋਠੋਹਾਰ ਦੇਸ਼ ਵਿਚੋਂ ਚੱਲਿਆ ਪੁਆਧ ਨੂੰ।
ਨਾਮ ਦਾ ਪਿਆਸਾ ਵਿਚ ਪ੍ਰੇਮ ਦੇ ਮਸਤ ਹੋ ਕੇ
ਸ਼ਾਂਤਿ ਸੋਮਾ ਢੂੰਡ ਰਿਹਾ ਛੱਡ ਕੇ ਉਪਾਧ ਨੂੰ।
ਕੱਸ ਕੇ ਕਮਰ ਦਿਨ ਰਾਤ ਕਰ ਇਕ ਦਿੱਤੀ,
ਕੋਟਾਂ ਵਿਚੋਂ ਕੋਈ ਮਨ ਸਾਧਦਾ ਅਸਾਧ ਨੂੰ
ਰਾਮ ਦਾਸ ਪੁਰਾ* ਮਿਰਗੇਸ਼ ਕਵਿ ਆਇ ਡਿੱਗਾ
ਰਾਜਵੈਦ ਬੈਠਾ ਜਿਥੇ ਕੱਟਦਾ ਬਿਆਧ ਨੂੰ ॥੧੧॥

### ਬੈਂਤ

ਇਹਨੂੰ ਛੱਡ ਏਥੇ ਅੱਗੋਂ ਟੋਰ ਨਵੀਂ
ਸਾਖੀ ਦੱਸ ਤੂੰ "ਆਲੋ ਮੁਹਾਰ" ਵਾਲੀ।
ਨਾਲ ਆਤਮਾ ਸਿੰਘ ਦੇ ਜਿਵੇਂ ਵਰਤੀ
ਮਿਲੀ ਰੂਹ ਨੂੰ ਤਾਰ ਦੀਦਾਰ ਵਾਲੀ।
ਉੱਠ ਪੁੱਛ ਲੈ ਨਾਮ ਨਾ ਕਰ ਆਲਸ
ਸੁਣੀ ਗੱਲ ਕੰਨੀਂ ਓਸ ਸਾਰ ਵਾਲੀ।
ਪੁੱਛ ਦੱਸ ਕਰਕੇ ਸਿਆਲਕੋਟ ਪਹੁੰਚਾ
ਮਿਲਿਆ ਸਾਧ ਟੋਰੀ ਗੱਲ ਤਾਰੀ ਵਾਲੀ ॥੧੨॥

ਵਜ਼ੀਰਾ ਬਾਦ ਨੂੰ ਉਸਨੇ ਭੇਜ ਦਿੱਤਾ
ਅਗਲੇ ਰਾਹ ਲਹੌਰ ਦੇ ਪਾ ਦਿੱਤਾ।
ਮਿਲਿਆ ਵਿਚ ਲਹੌਰ ਫਕੀਰ ਮੁਸਲਿਮ,
ਲੁਦੇਹਾਣੇ ਉਸ ਭੈਣੀ ਬਤਾ ਦਿੱਤਾ।
ਦੋਵੇਂ ਹੋਇ 'ਕੱਠੇ ਰਾਮਦਾਸਪੁਰ ਗਏ,
ਲਾਭ ਸਿੰਘ ਨੂੰ ਨਾਲ ਰਲਾ ਦਿੱਤਾ।
ਦਰਸ਼ਨ ਕਰਦਿਆਂ ਸੌਦਾਂ ਦੇ ਲਾਲ ਸੰਦਾ,
ਜਨਮ ਮਰਨ ਦਾ ਭਰਮ ਚੁਕਾ ਦਿੱਤਾ ॥੧੩॥

### ਨਾਮਧਾਰੀ ਪੰਥ ਦੀ ਸਾਜਨਾ

ਤਾਰ ਰੂਹ ਦੀ ਨਾਲ ਗੁਰਦੇਵ ਜੀ ਨੇ,
ਪੰਜਾਂ ਸਿੰਘਾਂ ਨੂੰ ਸੱਦ ਪਿਆਰ ਕੀਤਾ।
ਅੰਮ੍ਰਿਤਸਰ ਤੋਂ ਲਾਭ ਸਿੰਘ ਸੂਰਮਾ ਸੀ,
ਰਾਗੀ ਜਾਣਕੇ ਖਿੱਚ ਤਿਆਰ ਕੀਤਾ।
ਫੇਰ ਖਿੱਚਕੇ ਆਲੋ ਮੁਹਾਰ ਵਿਚੋਂ
ਦੂਜਾ ਆਤਮਾ ਸਿੰਘ ਸੁਧਾਰ ਕੀਤਾ।
ਨੈਣਾਂ ਸਿੰਘ ਵਰਿਆਹਾਂ ਚੋਂ ਬੀਰ ਸੰਧੂ,
ਰੂਹ ਖਿੱਚ ਕੇ ਗੁਰਾਂ ਪ੍ਰਚਾਰ ਕੀਤਾ।
ਸੂਬੇਦਾਰ ਕਾਹਨ ਸਿੰਘ ਚੱਕ ਪਿੰਡੋਂ,
ਰਿਆਸਤ ਕੋਟਲੇ ਦਾ ਸੁਖਿਆਰ ਕੀਤਾ।
ਦੁਰਗਾਪੁਰ ਵਿਚੋਂ ਸੁੱਧ ਸਿੰਘ 'ਪੰਡਿਤ',
ਦੇ ਅਕਾਸ਼ਬਾਣੀ ਭਵਪਾਰ ਕੀਤਾ ॥੧੪॥

### ਕਬਿੱਤ

ਨਾਮ ਦੇ ਪਿਆਸੇ ਤੇ ਉਦਾਸ ਹੋਏ ਜੱਗ ਵਿਚੋਂ
ਨਾਮ ਤੇਰਾ ਸੁਣ ਦਾਤਾ ਆ ਗਿਆ ਸੁਆਲੀ ਏ।
ਮੈਂ ਵਿਚੋਂ ਮੈਂ ਗਈ ਕੀਤਾ ਆ ਦੀਦਾਰ ਜਦ
ਪਾਰਸ ਛੁਹਾ ਦੇ ਬੁੱਧ ਚਿਰਾਂ ਦੀ ਜੰਗਾਲੀ ਏ।
ਕੰਨ ਵਿਚ ਨਾਮ ਦੇ ਕੇ ਕਾਇਆ ਪਲਟਾਏ ਦਿੱਤੀ,
ਕੀਤਾ ਗਿਆਨ ਪਰਕਾਸ਼ ਜੋਤ ਜਿਸਦੀ ਨਿਰਾਲੀ ਏ।
ਜੀਵ ਈਸ਼ ਕਰਤੇ ਅਭੇਦ ਮਿਰਗੇਸ਼ ਕਵਿ
ਸਾਗਰ ਦੀ ਬੂੰਦ ਵਿਚ ਸਿੰਧ ਜਾ ਸੰਭਾਲੀ ਏ ॥੧੫॥

ਸੰਮਤ ਉੱਨੀ ਸੌ ਚੌਦਾਂ ਵੈਸਾਖ ਪਹਿਲੀ
ਪੰਜਾਂ ਸਿੱਖਾਂ ਨੇ ਬੇਨਤੀ ਕਰੀ ਆ ਕੇ।
ਰੂਹ ਖਿੱਚ ਜਿਵੇਂ ਕੱਠੇ ਆਣ ਕੀਤੇ,
ਕਰਦੇ ਤਿਵੇਂ ਭਵ ਸਾਗਰੋਂ ਥਰੀ ਆ ਕੇ।
ਦੇ ਕੇ ਨਾਮ ਅਗਿਆਨਤਾ ਦੂਰ ਕਰਦੇ
ਸੁਰਤੀ ਚਰਨ ਗੁਰਦੇਵ ਦੇ ਧਰੀ ਆ ਕੇ।
ਸ਼ਰਨ ਪਿਆਂ ਦੀ ਰੱਖਣੀ ਲਾਜ ਤੂੰ ਹੀ,
ਸਾਡੀ ਮੱਤ ਗੁਨਾਹਾਂ ਨੇ ਭਰੀ ਆ ਕੇ ॥੧੬॥

—ਕਰੀਵਾਲਾ (ਸਿਰਸਾ), ੧੨੫੦੭੫
੧੨-੩-੨੦੦੭

* ਸ੍ਰੀ ਭੈਣੀ ਸਾਹਿਬ

# ਦੋ ਗੱਲਾਂ

—ਸ. ਨਾਹਰ ਸਿੰਘ

*ਸਵਰਗੀ ਸ. ਨਾਹਰ ਸਿੰਘ ਜੀ ਹਿਸਟੋਰੀਅਨ ਹੋਰਾਂ ੧੯੫੪ ਵਿਚ ਨਾਮਧਾਰੀ ਇਤਿਹਾਸ ਹਿਸਾ ਪਹਿਲਾ ਪੁਸਤਕ ਲਿਖੀ। ਇਹ ਅੱਜ ਵੀ ਬਹੁਤ ਸਾਰਥਕ ਪੁਸਤਕ ਹੈ। ਇਸ ਦੀ ਭੂਮਿਕਾ ਤੋਂ ਪਹਿਲਾਂ ਦੀਆਂ ਦੋ ਗਲਾਂ ਬਹੁਤ ਮੁਲਵਾਨ ਹਨ। ਵਰਿਆਮ ਦੇ ਪਾਠਕਾਂ ਨੂੰ ਸ਼ਹੀਦੀ ਆਕਾਸ਼ ਦੇ ਮੰਡਲਾਂ ਵਿਚ ਵਿਚਰਨ ਦਾ ਇਹ ਅਵਸਰ ਜ਼ਰੂਰ ਦੇਣ ਗੀਆਂ। ਐਸਾ ਸਾਡਾ ਵਿਸ਼ਵਾਸ਼ ਹੈ। —ਸੰਪਾਦਕ*

ਜਗਤ ਪ੍ਰਸਿਧ ਪੁਸਤਕ "ਐਨਸਾਈਕਲੋਪੀਡੀਆ ਬ੍ਰਿਟੈਨੀਕਾ" ਵਿਚ ਸਿੱਖਾਂ ਸਬੰਧੀ ਲੇਖ ਦੇ ਕਰਤਾ ਨੇ ਕੂਕੇ ਅਥਵਾ ਨਾਮਧਾਰੀ ਸਿੰਘਾਂ ਮੁਤੱਲਕ ਇਹ ਦੋ ਚਾਰ ਗੱਲਾਂ ਖਾਸ ਤੌਰ ਤੇ ਲਿਖੀਆਂ ਹਨ :—

"ਕੂਕੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਕੱਟੜ ਪੈਰੋਕਾਰ ਹਨ। ਕੂਕੇ ਅੰਗਰੇਜ਼ੀ ਹਕੂਮਤ ਦੇ ਵੈਰੀ ਹਨ। ਉਨ੍ਹੀਵੀਂ ਸਦੀ ਵਿਚ ਜਦ ਸਿੱਖ ਜਨਤਾ ਅਰ ਸਿੱਖ ਸੰਪ੍ਰਦਾਵਾਂ ਅਸਲੀ ਸਿੱਖੀ ਤੋਂ ਦੁਰੇਡੇ ਜਾ ਰਹੀਆਂ ਸਨ, ਤਦ ਕੂਕੇ ਆਪਣੇ ਉਚੇ ਸਿਧਾਂਤਾਂ ਤੇ ਪੂਰਨ ਤੌਰ ਤੇ ਕਾਇਮ ਰਹੇ, ਭਾਵੇਂ ਉਨ੍ਹਾਂ ਦੀ ਗਿਣਤੀ ਘਟ ਹੋ ਗਈ।

(ਯੂਨੀਵਰਸਟੀ ਆਫ ਸ਼ਿਕਾਗੋ ਐਡੀਸ਼ਨ,
ਸੰਨ ੧੯੪੬ ਪੁਸਤਕ ੨੦ ਪੰਨਾ ੬੪੯

ਕਰਤਾ ਅਗਾਂਹ ਚੱਲ ਕੇ ਮਲੇਰ ਕੋਟਲੇ ਦੇ ਖੂਨੀ ਸਾਕੇ ਦਾ ਜ਼ਿਕਰ ਕਰਦਾ ਹੋਇਆ ਲਿਖਦਾ ਹੈ, ਕਿ "ਜੇਕਰ ਕੂਕਿਆਂ ਨਾਲ ਇਤਨੀ ਸਖਤੀ ਦਾ ਵਰਤਾਓ ਨਾ ਕੀਤਾ ਜਾਂਦਾ, ਤਦ ਹੋ ਸਕਦਾ ਸੀ ਕਿ ਅੰਖੀਰ ਵਿਚ ਵੱਡਾ ਖੂਨ ਖਰਾਬਾ ਹੁੰਦਾ।"

ਇਹ ਹਨ ਭਾਵ ਜੋ ਇਕ ਨਿਰਪੱਖ, ਦੂਰ ਬੈਠੇ, ਸੰਪ੍ਰਦਾਈ ਈਰਖਾ ਤੋਂ ਵਾਂਜੇ, ਲਿਖਾਰੀ ਨੇ ਕੂਕਿਆਂ ਦੇ ਮੁਤੱਲਕ ਦੁਨੀਆਂ ਦੀ ਪੜ੍ਹੀ-ਲਿਖੀ, ਸਿਆਣੀ, ਸੋਚ ਸਮਝ ਰਖਣ ਵਾਲੀ ਸ਼੍ਰੇਣੀ, ਅਗੇ ਪੇਸ਼ ਕੀਤੇ ਹਨ। ਸਾਰੇ ਲੇਖ ਵਿਚ ਭਾਵੇਂ ਕਈ ਪ੍ਰਕਾਰ ਦੀਆਂ ਗ਼ਲਤੀਆਂ ਅਤੇ ਤਰੁਟੀਆਂ ਹਨ, ਪਰ ਕਰਤਾ ਨੇ ਪ੍ਰਾਪਤ ਇਤਿਹਾਸ ਸਾਮੱਗਰੀ ਨੂੰ ਸੁਚੱਜੇ ਤਰੀਕੇ ਨਾਲ ਵਰਤ ਕੇ ਨਤੀਜੇ ਕੱਢੇ ਜਾਪਦੇ ਹਨ।

ਭਾਰਤੀ ਜਨਤਾ ਵਲੋਂ ਵਦੇਸ਼ੀ ਅੰਗਰੇਜ਼ੀ ਸਾਮਰਾਜ ਦੇ ਵਿਰੁਧ ਸੰਨ ੧੮੫੭ ਜਾਂ ਸੰਮਤ ੧੯੧੪ ਦੀ ਆਜ਼ਾਦੀ ਹਾਸਲ ਕਰਨ ਖਾਤਰ ਨਾਕਾਮਯਾਬ ਲੜਾਈ ਪਿਛੋਂ, ਨਾਮਧਾਰੀ ਸਿੱਖ ਅੰਗਰੇਜ਼ਾਂ ਦੀ ਵਿਦੇਸ਼ੀ ਹਕੂਮਤ ਦੇ ਬਦਤਰੀਨ ਦੁਸ਼ਮਨਾਂ ਦੀਆਂ ਕਤਾਰਾਂ ਵਿਚ ਸਭ ਤੋਂ ਅਗਲੀ ਪਾਲੀ ਵਿਚ ਖਲੋਤੇ ਸਨ। ਖੁਲ੍ਹੇ ਤੌਰ ਤੇ ਖੋਟਿਆਂ ਦੇ ਮੇਲੇ ਸੰਨ ੧੮੬੩ ਤੋਂ ਲੈ ਕੇ ੧੪ ਅਗਸਤ ੧੯੪੭ ਜਾਂ ਭਾਰਤ ਨੂੰ ਰਾਜਸੀ ਸਵਤੰਤ੍ਰਤਾ ਮਿਲਣ ਤਕ ਨਾਮਧਾਰੀ ਸਿੱਖਾਂ ਨੇ ੮੩ ਸਾਲ ਆਪਣੀ ਇਸ ਥਾਂ ਨੂੰ ਤਸੀਹੇ ਝੱਲਕੇ ਅਤੇ ਕੁਰਬਾਨੀਆਂ ਦੇ ਕੇ ਕਾਇਮ ਰੱਖਿਆ। ਅੰਗਰੇਜ਼ੀ ਹਕੂਮਤ ਦੇ ਕਰਮਚਾਰੀਆਂ ਨੇ, ਅੰਗਰੇਜ਼ ਹਾਕਮਾਂ ਦੇ ਜੂਠੇ ਟੁਕੜਿਆਂ ਤੇ ਪਲਣ ਵਾਲੇ ਸਿੱਖ, ਹਿੰਦੂ, ਮੁਸਲਮਾਨ, ਈਸਾਈ ਟੋਡੀਆਂ ਅਤੇ ਬੂਟ ਚੱਟੂਆਂ ਨੇ, ਸਿੱਖ ਰਿਆਸਤਾਂ ਦੇ ਰਾਜਿਆਂ ਮਹਾਰਾਜਿਆਂ ਨੇ, ਅੰਗਰੇਜ਼ੀ ਹਾਕਮਾਂ ਦੀ ਹਮਾਇਤ ਨਾਲ ਅਤੇ ਉਹਨਾਂ ਦੀ ਸ਼ਹਿ ਅਤੇ ਗੁਝੇ ਤ੍ਰੀਕੇ ਨਾਲ ਦਿਤੀ ਗਈ ਮਾਲੀ ਮਦਦ ਨਾਲ ਬਣੀਆਂ ਹੋਈਆਂ ਸਿੰਘ ਸਭਾਵਾਂ, ਤੇ ਦੀਵਾਨਾਂ ਨੇ, ਸਿੱਖੀ ਧਰਮ ਦੇ ਦਾਵ੍ਹੇਦਾਰ ਸਿੱਖ ਤਖਤਾਂ ਅਤੇ ਇਤਿਹਾਸਕ ਗੁਰ-ਦੁਆਰਿਆਂ ਦੇ ਸਰਕਾਰੀ ਜਾਗੀਰਦਾਰਾਂ, ਮਹੰਤਾਂ ਅਤੇ ਪੁਜਾਰੀਆਂ ਨੇ, ਕੂਕਿਆਂ ਨੂੰ ਮੂਲੋਂ ਹੀ ਤਬਾਹ ਅਤੇ ਬਰਬਾਦ ਕਰਨ ਲਈ ਹਰ ਪ੍ਰਕਾਰ ਦੇ ਹੀਲੇ, ਵਸੀਲੇ, ਹਥਕੰਡੇ, ਬਹਾਨੇ, ਹੋਛੀਆਂ ਊਜਾਂ, ਝੂਠੀਆਂ ਬਦਨਾਮੀਆਂ, ਸਭਿਅਤਾ ਅਤੇ ਇਖਲਾਕ ਤੋਂ ਗਿਰੇ ਹੋਏ ਗੰਦੀ ਕਿਸਮ ਦੇ ਪ੍ਰਾਪੇਗੰਡੇ ਦੇ ਹਥਿਆਰ ਵਰਤੇ; ਪਰ ਕੂਕਿਆ ਨੇ ੮੩ ਸਾਲ ਦੇ ਲੰਮੇ ਅਰਸੇ ਵਿਚ ਧਰਮ ਅਤੇ ਆਜ਼ਾਦੀ ਦੀਆਂ ਕੂਕਾਂ ਮਾਰ ਮਾਰ ਕੇ ਸੁੰਨੀਆਂ 'ਭੈਣੀਆਂ' ਅੰਦਰ ਗੁਲਾਮੀ ਦੀਆਂ ਨੀਂਹਾਂ ਵਿਚ ਘੂਕ ਸੁੱਤੀ ਪਈ ਬੇਹੋਸ਼ ਹਿੰਦੁਸਤਾਨੀ ਜਨਤਾ ਨੂੰ "ਹੁਸ਼ਿਆਰ ਖਬਰਦਾਰ" ਰਹਿਣ ਦੀਆਂ ਆਵਾਜ਼ਾਂ ਕੰਨੀਂ ਪਾ ਪਾ ਕੇ ਖੁਦਾਈ ਪਹਿਰੇਦਾਰਾਂ ਦੇ ਕਰੜੇ ਫਰਜ਼ ਨੂੰ ਨਿਭਾਇਆ।

ਅੱਜ ਭਾਰਤ ਨੂੰ ਆਜ਼ਾਦ ਹੋਇਆਂ ਸੱਤ ਸਾਲ* ਹੋ ਚੁਕੇ ਹਨ। ਮਾਤ੍ਰੀ ਭੂਮੀ ਦੀ ਆਜ਼ਾਦੀ ਦੇ ਦੀਵਾਨੇ ਕੂਕੇ, ਵਿਦੇਸ਼ੀ ਹਕੂਮਤ ਵਲੋਂ ਲਾਏ ਗਏ ਜਾਨ-ਮੁਕਾਊ ਫੱਟਾਂ, ਅਤੇ ਉਹਨਾਂ ਤੋਂ ਵਿਗੜ ਕੇ ਬਣੇ ਹੋਏ ਨਾਸੂਰਾਂ ਉਤੇ, ਬੱਧੀਆਂ ਹੋਈਆਂ

* ਲਿਖਣ ਸਮਾਂ ੧੯੫੪

ਪੁਰਾਣੀਆਂ ਟਾਕੀਆਂ ਨੂੰ, ਜੋ ਹੁਣ ਟੁੱਟੀਆਂ ਹੋਈਆਂ ਹੱਡੀਆਂ ਅਤੇ ਵਗੇ ਹੋਏ ਲਹੂ, ਦਾ ਹਿੱਸਾ ਬਣ ਚੁੱਕੀਆਂ ਹਨ, ਸਰੀਰਾਂ ਨਾਲੋਂ ਆਪਣੇ ਆਪ ਲਾਹੁਣ ਦੀਆਂ ਕੋਸ਼ਿਸ਼ਾਂ ਵਿਚ ਲੱਗੇ ਹੋਏ ਹਨ। ਉਨ੍ਹਾਂ ਲਈ ਵਿਦੇਸ਼ੀ ਹਕੂਮਤ ਦੀ ਗੁਲਾਮੀ ਮਹਾਂ ਪਾਪ ਸੀ। ਇਸ ਮਹਾਂ ਪਾਪ ਤੋਂ ਛੁਟਕਾਰਾ ਪਾਉਣ ਲਈ ਕਰੜੀਆਂ ਤੋਂ ਕਰੜੀਆਂ ਸਜ਼ਾਵਾਂ ਅਤੇ ਰਾਜ ਦੰਡਾਂ ਨੂੰ ਉਹ ਈਸ਼ਵਰ-ਭਗਤੀ ਦਾ ਜ਼ਰੂਰੀ ਅੰਗ ਸਮਝਦੇ ਹਨ। ਕੂਕਿਆਂ ਦੇ ਉੱਦੇਸ਼ ਅਤੇ ਮੰਤਵ ਆਪਣੀ ਮਾਤ੍ਰੀ-ਭੂਮੀ ਨੂੰ ਆਜ਼ਾਦ ਕਰਵਾਉਣ ਦੇ ਸਨ। ਰਾਜਸੀ ਹਕੂਮਤ ਵਿਚ ਵੰਡਵਾਂ ਹਿਸਾ ਲੈਣਾ ਉਨ੍ਹਾਂ ਦਾ ਨਿਸ਼ਾਨਾ ਨਹੀਂ ਸੀ। ਫਿਰਕਾ ਪ੍ਰਸਤੀ ਅਤੇ ਫ਼ਿਰਕੂ ਪੁਣੇ ਦੇ ਲਾਅਨਤ ਦੇ ਕੋੜ੍ਹ ਤੋਂ ਉਹ ਉਪਰ ਸਨ ਅਤੇ ਅੱਜ ਭੀ ਹਨ।

੯੦ ਸਾਲ ਦੇ ਸਮੇਂ ਵਿਚ ਅੰਗਰੇਜ਼ ਹਾਕਮ, ਜਾਂ ਉਨ੍ਹਾਂ ਦੇ ਚਾਟੜੇ ਪਿੱਠੂ, ਕਿਸੇ ਨਾਮੀ ਨਾਮ-ਧਾਰੀ ਨੂੰ ਅਹੁਦਿਆਂ ਜਾਂ ਰੁਤਬਿਆਂ ਦੇ ਲਾਲਚ, ਮਾਇਆ ਦੀ ਛਨਕਾਰ, ਅਤੇ ਸਜ਼ਾ ਦੇ ਡਰ ਦੇ ਕੇ, ਕੌਮੀ ਸੇਵਕਾਂ ਅਤੇ ਮੁਲਕੀ-ਲਹਿਰਾਂ ਦੇ ਵਿਰੁਧ ਨਹੀਂ ਵਰਤ ਸਕੇ। ਹਿੰਦੁਸਤਾਨ ਦੀ ਕਿਸੇ ਦੂਸਰੀ ਰਾਜਸੀ, ਧਾਰਮਿਕ, ਜਾਂ ਸਮਾਜਕ-ਸੁਧਾਰ ਪਾਰਟੀ ਨੂੰ ਇਹੋ ਜਿਹਾ ਉੱਚਾ ਮਾਣ ਪ੍ਰਾਪਤ ਨਹੀਂ। ਇਤਿਹਾਸ ਇਸ ਗੱਲ ਦਾ ਗਵਾਹ ਹੈ, ਕਿ ਜਦ ਕਦੀ ਵੀ ਅੰਗਰੇਜ਼ ਹਾਕਮਾਂ ਨੇ ਆਪਣੀ ਦਾਤ ਦੇਣ ਲਈ ਹੱਥ ਅਗੇ ਵਧਾਇਆ, ਐਸੀਆਂ ਪਾਰਟੀਆਂ ਦੇ ਲੀਡਰ, ਕਈ ਹਾਲਤਾਂ ਵਿਚ ਜਨਤਾ ਨੂੰ ਰੁਲਦੀ ਛੱਡ ਕੇ ਅੰਗਰੇਜ਼ਾਂ ਦੀ ਬਖਸ਼ੀ ਕੁਰਸੀ ਤੇ ਜਾ ਬੈਠੇ, ਹਕੂਮਤ ਦੀ ਸ਼ਰਾਬ ਵਿਚ ਮਸਤ ਹੋ ਕੇ ਅੰਗਰੇਜ਼ਾਂ ਨਾਲੋਂ ਵਧ ਹਕੂਮਤ-ਪ੍ਰਸਤ ਬਣ ਗਏ, ਅਤੇ ਆਜ਼ਾਦੀ ਦੀਆਂ ਲਹਿਰਾਂ ਦੇ ਗੱਲ ਕਟਦੇ ਰਹੇ। ਨਾਮਧਾਰੀ ਸਿੱਖ ਖੁਸ਼ ਹਨ, ਕਿ ਹਿੰਦੁਸਤਾਨ ਵਿਦੇਸ਼ੀ ਹਕੂਮਤ ਦੀ ਗੁਲਾਮੀ ਤੋਂ ਆਜ਼ਾਦ ਹੋਇਆ ਹੈ। ਉਨ੍ਹਾਂ ਦੀ ਖੁਸ਼ੀ ਉਸ ਸਿਪਾਹੀ ਦੀ ਸੱਚੀ ਖੁਸ਼ੀ ਹੈ, ਜੋ ਆਪਣੇ ਪਿਆਰੇ ਦੇਸ਼ ਅਤੇ ਆਪਣੀ ਪਿਆਰੀ ਕੌਮ ਦੇ ਬਾਹਰਲੇ ਅਤੇ ਅੰਦਰਲੇ ਦੁਸ਼ਮਣਾਂ ਤੋਂ ਸੈਂਕੜੇ ਘਾਉ ਖਾ ਕੇ, ਵੈਰੀਆਂ ਨਾਲ ਸਨਮੁਖ ਲੜਦਾ ਹੋਇਆ, ਮੈਦਾਨ ਜੰਗ ਵਿਚ ਇਹ ਸੁਣ ਲਵੇ, ਕਿ ਉਸ ਦੇ ਦੇਸ਼ ਨੂੰ ਜਿਤ ਪ੍ਰਾਪਤ ਹੋਈ ਹੈ। ਉਸ ਲਈ ਤਾਕਤ ਹਾਸਲ ਕਰਨ ਯਾ ਭਰਾਵਾਂ ਤੇ ਹਕੂਮਤ ਕਰਨ ਦਾ ਖਿਆਲ ਓਪਰਾ ਜਿਹਾ ਹੈ।

ਨਾਮਧਾਰੀ ਸਿੰਘਾਂ ਨੇ ਅੱਜ ਤੋਂ ੯੦ ਸਾਲ ਪਹਿਲਾਂ ਅੰਗਰੇਜ਼ਾਂ ਨੂੰ ਹਿੰਦੁਸਤਾਨ 'ਚੋਂ ਕੱਢਣ ਲਈ, ਵਿਦੇਸ਼ੀ ਹਕੂਮਤ ਨਾਲ, ਹਰ ਪ੍ਰਕਾਰ ਦਾ ਮੁਕੰਮਲ ਨਾਮਿਲਵਰਤਣ ਕਰਨ, ਖੱਦਰ

ਪਹਿਨਣ, ਸਵੈਦੇਸ਼ੀ
ਅਖੀਰ ਤਕ ਇਨ੍ਹਾਂ
ਅੱਜ ਭੀ ਸਹੀ ਅਰਥ
ਵਿਚ ਹੀ ਅਸਲੀ ਖੱਦ
ਧਰਮ ਦਾ ਹਿੱਸਾ ਸਮਝ

ਭਾਰਤੀਯ ਜਨ
ਆਜ਼ਾਦੀ ਹਾਸਲ ਕਰ
ਇਤਿਹਾਸ ਲਿਖਿਆ
ਇਤਿਹਾਸਕ ਸਾਮੱਗ
ਬਣਾਈਆਂ ਗਈਆਂ
ਕਰ ਰਹੀਆਂ ਹਨ। ਇ
ਅਤੇ ਲਹਿਰ ਦੀ ਇਕ
ਲਹਿਰ ਦੀ ਇਤਿਹਾ
ਛਪੀਆਂ, ਅਣਛਪੀ
ਕੂਕਿਆਂ ਵਿਰੁਧ ਮੁਕ
ਹੁਕਮ, ਸਿੱਖ ਰਾਜਿਆ
ਰਖਣ ਵਾਲੀਆਂ ਥਾ
ਗੜ੍ਹੀ, ਮਲੌਦ ਦਾ ਕਿ
ਦਾ ਬੋਹੜ, ਰਾਏਕੋ
ਅਲਾਹਬਾਦ ਦਾ ਕਿਲ
ਅਤੇ ਮਰਗੋਈ ਦੀ ਜੇ
ਪ੍ਰੇਮੀ ਅਤੇ ਦੇਸ਼ ਸੇਵ
ਇਕੱਤਰ ਕਰਨ ਵਿ

੧੭ ਅਤੇ ੧੮
ਪਹਿਲਾਂ, ਮਲੇਰ ਕੋਟ
ਭਾਰਤ ਵਿਚ ਅੰਗਰੇ
ਜੁਰਮ ਵਿਚ ਖੁਲ੍ਹੇ ਮੈ
ਉਡਾਏ ਗਏ। ਅੰਗ
ਉਹਨਾਂ ਦੇ ਆਗਿ
ਕਿਸੇ ਦੀ ਕੀ ਤਾਕ
ਖਿੰਡੀਆਂ ਪਈਆਂ
ਵੀ ਦੋ ਹੰਝੂ ਕੇਰ

ਨੀਲੇ ਅਸਮ
ਹੱਡੀਆਂ, ਦੇਸ਼ ਸੇ
ਆਵਾਜ਼ਾਂ ਦਿਆ

ਤਾਂ ਵਰਤਣ, ਦੇ ਪ੍ਰਣ ਚੁੱਕੇ, ਅਤੇ
ਂ ਨੂੰ ਧਰਮ ਸਮਝ ਕੇ ਨਿਭਾਇਆ।
ਵਿਚ ਕੇਵਲ ਨਾਮਧਾਰੀ ਘਰਾਨਿਆਂ
ਅਤੇ ਸ਼ੁਧ ਸਵਦੇਸ਼ੀ ਵਸਤਾਂ ਦੀ ਵਰਤੋਂ
ਕੀਤੀ ਜਾਂਦੀ ਹੈ।

, ਦੀ ਅੰਗਰੇਜ਼ੀ ਸਾਮਰਾਜ ਦੇ ਵਿਰੁਧ
ਲਈ ਕੀਤੀ ਗਈ ਜੱਦੋ-ਜਹਿਦ, ਦਾ
ਜਾ ਰਿਹਾ ਹੈ। ਹਰ ਇਕ ਪਰਦੇਸ਼ ਵਿਚ
ੀ ਇਕੱਠੀ ਕਰਨ ਲਈ ਕਮੇਟੀਆਂ
ਹਨ, ਜੋ ਇਸ ਸਬੰਧ ਵਿਚ ਚੰਗਾ ਕੰਮ
ਇਤਿਹਾਸ ਵਿਚ ਨਾਮਧਾਰੀ ਸੰਪਰਦਾ
ਖਾਸ ਗੌਰਵਤਾ ਅਤੇ ਅਸਥਾਨ ਹੈ। ਇਸ
ਕ ਸਾਮੱਗਰੀ ਦੀਆਂ ਜ਼ਰੂਰੀ ਵਸਤਾਂ,
ਆਂ ਪੁਸਤਕਾਂ, ਬਿਰਧਾਂ ਦੇ ਬਿਆਨ,
ਦਮੀਆਂ ਦੀਆਂ ਮਿਸਲਾਂ, ਹਾਕਮਾਂ ਦੇ
ਂ ਦੇ ਫਰਮਾਨ, ਇਸ ਲਹਿਰ ਨਾਲ ਸਬੰਧ
ਾਂ, ਕੋਟਲੇ ਦੀ ਕਤਲਗਾਹ, ਸ਼ੇਰ ਪੁਰ ਦੀ
ਲਾ, ਰਬੋਂ ਦਾ ਖੂਹ, ਰਾਮ ਬਾਗ ਅੰਮ੍ਰਿਤਸਰ
ਟ ਵਿਖੇ ਫਾਂਸੀਆਂ ਦੇਣ ਵਾਲੀ ਥਾਂ,
ਾ, ਰੰਗੂਨ ਵਿਖੇ ਨਜ਼ਰਬੰਦੀ ਵਾਲੀ ਕੋਠੀ,
ਹਲ ਆਦਿ ਹਨ। ਹਰ ਇਕ ਇਤਿਹਾਸਕ
ਦਾ ਫਰਜ਼ ਹੈ, ਕਿ ਉਹ ਇਸ ਮਸਾਲੇ ਦੇ
ਮਦਦ ਦੇਵੇ।

ਜਨਵਰੀ ੧੮੭੨ ਜਾਂ ਅੱਜ ਤੋਂ ੮੩ ਸਾਲ
ਲੇ ਦੇ ਕੱਲਰ ਵਿਚ, ੬੬ ਨਾਮਧਾਰੀ ਸਿੰਘ
ਜ਼ੀ ਸਾਮਰਾਜ ਵਿਰੁਧ ਬਗ਼ਾਵਤ ਕਰਨ ਦੇ
ਾਨ ਅੰਦਰ ਜਨਤਾ ਸਾਹਮਣੇ ਤੋਪਾਂ ਨਾਲ
ਜ਼ਾਂ ਦੀ ਹਕੂਮਤ ਸੀ, ਸਿੱਖ ਰਾਜੇ ਮਹਾਰਾਜੇ
ਕਾਰ ਪੁੱਤਰ ਤੇ ਹੱਥ ਬੱਧੇ ਗੁਲਾਮ ਸਨ।
ਸੀ, ਕਿ ਇਨ੍ਹਾਂ ਕ਼ੌਮੀ ਪ੍ਰਵਾਨਿਆਂ ਦੀਆਂ
ਡੀਆਂ ਵਾਲੀ ਥਾਂ ਤੇ ਜਾ ਕੇ ਚੁਪ ਚਪੀਤੇ
ਦਾ।

ਦੀ ਛੱਤ ਹੇਠ ਪਈਆਂ ਸ਼ਹੀਦਾਂ ਦੀਆਂ
ਦੇ ਰਾਹ ਜਾਂਦਿਆਂ ਰਾਹੀਆਂ ਨੂੰ, ਇਹ
ਰਦੀਆਂ ਸਨ—

*ਸਾਡੀ ਮੜ੍ਹੀ ਗਰੀਬਾਂ ਦੀ ਹੈ,*
*ਨਾ ਫੁਲ ਚੜ੍ਹਨ ਨਾ ਦੀਵੇ ਬਲਦੇ।*
*ਬੁਲਬੁਲ ਮਾਰੂ ਰਾਗ ਨਹੀਂ ਗਾਂਦੀ,*
*ਫੰਗ ਪਰਵਾਨੇ ਦੇ ਨਹੀਂ ਸੜਦੇ।*
*ਖੱਫਨ ਟਾਕੀ ਮਿਲੀ ਨਾ ਸਾਨੂੰ,*
*ਧਰਤੀ ਦੋ ਗਜ਼ ਵੇਹਲ ਨਾ ਦਿੱਤਾ।*
*ਵਾਹਵਾਹ ਵਾਯੂ ਸਦ ਬਲਿਹਾਰੇ।*
*ਸਿਰ ਆਪਣੇ ਸਾਨੂੰ ਚੁਕ ਲੀਤਾ।*

ਰੱਕੜ ਦੇ ਇਰਦ ਗਿਰਦ ਦੇ ਪਿੰਡਾਂ ਵਿਚ ਇਹ ਰਵਾਇਤਾਂ ਅਜੇ ਤੀਕ ਚਲੀਆਂ ਆਉਂਦੀਆਂ ਹਨ, ਕਿ ਏਥੇ ਬਹੁਤ ਵਾਰੀ ਕੂਕੇ ਸ਼ਹੀਦਾਂ ਦੇ ਹਾੜ ਬੋਲਿਆ ਕਰਦੇ ਸਨ। ਢੋਲਕ, ਛੈਣਿਆਂ ਨਾਲ ਸ਼ਬਦ ਪੜ੍ਹਦੇ ਸ਼ਹੀਦਾਂ ਦੀਆਂ ਆਵਾਜ਼ਾਂ, ਅਤੇ ਸਤਿ ਸ੍ਰੀ ਅਕਾਲ ਦੇ ਜੈਕਾਰਿਆਂ ਦੀਆਂ ਗੂੰਜਾਂ ਅਕਾਸ਼ ਵਿਚੋਂ ਟਿਕੀਆਂ ਰਾਤਾਂ ਵਿਚ ਸਾਫ ਸੁਣਾਈ ਦਿਆ ਕਰਦੀਆਂ ਸਨ। ਭਾਵੇਂ ਲੇਖਕ ਅਤੇ ਇਤਿਹਾਸਕਾਰਾਂ ਲਈ ਇਹ ਕੇਵਲ ਮਨੋਕਲਪਤ ਵਹਿਮ ਹੀ ਹਨ, ਪਰ ਇਸ ਨਾਲ ਆਮ ਜਨਤਾ ਦੇ ਮਨਾਂ ਤੇ ਪਏ ਪਰਭਾਵਾਂ ਦਾ ਅੰਦਾਜ਼ਾ ਲਗ ਸਕਦਾ ਹੈ।

*ਇਟ ਚੂਨੇ ਤੇ ਗੱਚ ਪੱਥਰ ਦੀ, ਸਾਡੀ ਯਾਦ ਨਾ ਕੋਈ।*
*ਨਾ ਸਮਧਾ, ਨਾ ਛਤਰੀ, ਗੁੰਬਦ, ਨਾ ਹੈ ਮੜ੍ਹੀ ਮਟੋਈ।**
*ਇਕੋ ਤਾਂਘ ਰਹੀ ਮਨ ਸਾਡੇ, ਤੜਪ ਰਹੀ ਤੜਪਾਂਦੀ।*
*ਗੋਰੇ ਸ਼ਾਹੀ ਸਾਮਰਾਜ ਦੀ, ਕਦ ਜੜ੍ਹ ਪੁੱਟੀ ਜਾਂਦੀ।*
*ਦਰਸ਼ਨ ਕਾਰਨ ਦੇਸ਼-ਸੇਵਕਾਂ, ਅਸਾਂ ਇਹ ਵੇਸ ਬਣਾਏ।*
*ਪਿਆਰਿਆਂ ਨੂੰ ਜੀ ਆਇਆਂ ਕਹੀਏ, ਹੱਡੀਆਂ ਫਰਸ਼ ਬਛਾਏ।*
*ਦੇਸ਼ ਆਜ਼ਾਦ ਹੋਵੇ ਕਦ ਸਾਡਾ, ਸਫਲ ਹੋਵੇ ਕੁਰਬਾਨੀ।*
*ਕਦੇ ਕਦਾਈਂ ਚੇਤੇ ਆਈਏ, ਏਹੋ ਜਗਤ ਨਿਸ਼ਾਨੀ।*

ਭਾਰਤ ਦੀ ਆਜ਼ਾਦੀ ਮਿਲਣ ਤੋਂ ਪਿਛੋਂ, ਅਠਵੇਂ ਸਾਲ ਅੰਦਰ ੧੭ ਅਤੇ ੧੮ ਜਨਵਰੀ ੧੯੫੫ ਨੂੰ ਨਾਮਧਾਰੀ ਸਿੰਘਾਂ ਨੇ ਇਕੱਤ੍ਰ ਹੋਕੇ ਗੁਰੂ ਪਰਤਾਪ ਸਿੰਘ ਜੀ ਮਹਾਰਾਜ ਦੀ ਅਗਵਾਈ ਹੇਠ, ਦੇਸ਼ ਭਗਤ ਸ਼ਹੀਦਾਂ ਦੇ ਲਹੂ ਮਿੱਝ ਅਤੇ ਹੱਡੀਆਂ ਨਾਲ ਗੁੱਝ ਕੇ ਪਵਿੱਤ੍ਰ ਹੋਈ ਧਰਤੀ ਤੇ, ਪਹਿਲੀ ਵਾਰ ਸ਼ਬਦ ਬਾਣੀ ਦਾ ਅਖੰਡ ਕੀਰਤਨ ਕਰਦਿਆਂ ਸ਼ਹੀਦੀ ਦਿਹਾੜੇ ਮਨਾਏ।

*'ਨਾਮਧਾਰੀ ਇਤਿਹਾਸ' ਹਿੱਸਾ ਪਹਿਲਾ*

## ਸਤਿਜੁਗ

ਬੀਸਕ ਬਰਸ ਜਬਿ
ਬੰਦਗੀ ਸੁਹਦ ਜਾਪ
ਦਾਸੀ ਜੋਊ ਨਾਮ ਕੀ ਪ੍ਰ
ਭਾਸੀ ਬਾਣੀ ਮੈਂ ਤਾਸੀ
ਭਈ ਤੌ ਅਕਾਸ਼ ਬਾਨੀ
ਦੇਹੁ ਨਾਮ ਜੀਵਨ ਕੌ
ਪੰਥ ਗੁਰੂ ਦਸਮ ਕੀ
ਖਸਮ ਕਾ ਖਾਲਸਾ ਹੈ

ਜਦੋਂ ਵੀਹ ਕੁ ਸਾਲ ਉਹਨਾਂ ਨੇ
ਨਾਲ ਬੰਦਗੀ ਅਤੇ ਜਾਪ ਮਨ
ਦੀਆਂ ਦਾਸੀਆਂ, ਰਿਧੀਆਂ ਸਿ
ਹੋਇਆ। ਭਜਨ ਦੇ ਪ੍ਰਭਾਵ ਨਾਲ
ਭਾਸਨ ਲੱਗੀ। ਤਦੋਂ ਉਹਨਾਂ ਨੂੰ ਖ
ਕਿ ਲੋਕਾਂ ਨੂੰ ਉਹ ਨਾਮ ਉਪਦੇਸ਼
ਦਸਮ ਗੁਰੂ ਜੀ ਦੇ ਪੰਥ ਦੀ ਰਸਮ
ਦੇਵੋ ਅਤੇ ਇਸ ਗੱਲ ਦੀ ਲਖਤ
ਮਾਲਕ (ਪਰਮਾਤਮਾ) ਦਾ ਖਾਸ

ਪਾਇ ਏਹ ਹੁਕਮ ਪ੍ਰ
ਰਾਮ ਮਿਰਗੇਸ ਉਪ
ਹੁੱਕੇ ਛਡਵਾਏ ਰਖ
ਸੁਧਾ ਛਕਿ ਥਾਏ ਸਿੱਖ
ਫੈਲਯੋ ਜਸ ਭਰੀ ਸਿੱਖ
ਸਿੰਘ ਪੰਥ ਬਿਰਧਾਇ
ਫੀਮ ਭੰਗ ਪੋਸਤ ਸ਼
ਠੱਗੀ ਤਜਿ ਥੀਏ ਸੰ

ਪਰਮਾਤਮਾ ਦਾ ਇਹ ਖਾਸ
ਸਿੰਘ ਫੇਰ ਉਪਦੇਸ਼ ਦੇਣ ਲੱਗੇ
ਮੋਨਿਆਂ ਦੇ ਹੁੱਕੇ ਛਡਵਾ ਕੇ
ਅੰਮ੍ਰਿਤ ਛੱਕਾ ਕੇ ਸਿੱਖ ਸਜਾ
ਫੈਲ ਗਿਆ। ਉਹਨਾਂ ਦੇ ਅਪ
ਵਾਧਾ ਕੀਤਾ ਅਤੇ ਉਹਨਾਂ ਨਾ
ਭੰਗ, ਪੋਸਤ, ਸ਼ਰਾਬ, ਮਾਸ, ਚੋ
ਬਣ ਗਏ। ਇਵੇਂ ਸਤਿਜੁਗ ਅ

*ਹੁਣ ਇਸ ਥਾਂ ਸ਼ਾਨਦਾਰ ਸ਼ਹੀਦੀ ਸਮਾਰਕ ਬਣ ਚੁੱਕਾ ਹੈ। —ਸੰਪਾਦਕ

# ਗੁਰੂ ਰਾਮ ਸਿੰਘ ਜੀ : ਲੋਕ-ਹਿਤ ਦਾ ਪੈਂਤਰਾ

*—ਗੁਰਬਚਨ ਸਿੰਘ ਭੁੱਲਰ*

ਮਨੁੱਖੀ ਇਤਿਹਾਸ ਵਿਚ ਹਰੇਕ ਧਰਮ ਦਾ ਮੁੱਢ ਉਸ ਤੋਂ ਪਹਿਲਾਂ ਮੌਜੂਦ ਧਰਮ ਜਾਂ ਧਰਮਾਂ ਵਿਚ ਆਈ ਗਿਰਾਵਟ, ਮਨੁੱਖੀ ਸਦਾਚਾਰ ਵਿਚ ਆਏ ਨਿਘਾਰ ਅਤੇ ਸਮਾਜ ਵਿਚ ਆਏ ਵਿਗਾੜਾਂ ਦੇ ਪ੍ਰਤਿਕਰਮ ਵਜੋਂ ਹੀ ਬਝਦਾ ਰਿਹਾ ਹੈ।ਇਸੇ ਕਰਕੇ ਹਰੇਕ ਧਰਮ ਦੀ ਆਰੰਭਿਕ ਭੂਮਿਕਾ ਮਾਨਵ-ਹਿਤੈਸ਼ੀ ਅਤੇ ਅਗਾਂਹਵਧੂ ਰਹੀ ਹੈ। ਇਤਿਹਾਸ ਦੇ ਪੰਨਿਆਂ ਵਿਚ ਇਹੋ ਭੂਮਿਕਾ ਹੀ ਧਰਮ ਨੂੰ ਅਤੇ ਧਾਰਮਿਕ ਰਹਿਨੁਮਾਵਾਂ ਤੇ ਉਨ੍ਹਾਂ ਦੇ ਅਨੁਆਈਆਂ ਨੂੰ ਰਾਜਨੀਤੀ ਦੇ ਵਿਹੜੇ ਵਿਚ ਲਿਆ ਖੜ੍ਹਾ ਕਰਦੀ ਰਹੀ ਹੈ। ਜਦੋਂ ਧਰਮ ਮਾਨਵ-ਹਿਤ ਦਾ ਝੰਡਾ ਚੁਕਦਾ ਹੈ ਤਾਂ ਉਹਦਾ ਸਮੇਂ ਦੀ ਭਾਰੂ ਰਾਜਨੀਤੀ ਨਾਲ ਟਕਰਾਓ ਵਿਚ ਆਉਣਾ ਸੁਭਾਵਿਕ ਹੋ ਜਾਂਦਾ ਹੈ, ਕਿਉਂਕਿ ਕੋਈ ਵੀ ਰਾਜਨੀਤੀ ਜਨ-ਸਾਧਾਰਨ ਦੀ ਆਵਾਜ਼ ਨੂੰ ਦਬਾਏ ਬਿਨਾਂ ਆਪਣੀਆਂ ਵਿਉਂਤਾਂ ਦੀ ਪੂਰਤੀ ਸੰਭਵ ਨਹੀਂ ਸਮਝਦੀ ਰਹੀ।

ਸੁਭਾਵਿਕ ਹੀ ਇਤਿਹਾਸ ਵਿਚ ਹਰ ਧਰਮ ਦਾ ਸਮੇਂ ਦੀ ਰਾਜਨੀਤੀ ਨਾਲ ਟਕਰਾਉ ਇਕੋ ਜਿੰਨਾ ਤਿੱਖਾ ਨਹੀਂ ਰਿਹਾ। ਪਰ ਜਦੋਂ ਵੀ ਧਰਮ ਨੇ ਮਾਨਵ-ਹਿਤ ਦੇ ਆਪਣੇ ਟੀਚੇ ਨੂੰ ਸੁਹਿਰਦਤਾ ਨਾਲ ਲਿਆ ਹੈ, ਇਹ ਟਕਰਾਉ ਜ਼ਰੂਰੀ ਹੋ ਗਿਆ ਹੈ। ਬੀਤੀਆਂ ਸਦੀਆਂ ਦੇ ਪੰਨਿਆਂ ਉੱਤੇ ਉੱਕਰੀਆਂ ਅਨੇਕ ਉਦਾਹਰਨਾਂ ਤੋਂ ਲੈ ਕੇ ਇਹ ਗੱਲ ਅੱਜ ਅਨੇਕ ਦੇਸਾਂ ਵਿਚ ਧਾਰਮਿਕ ਆਗੂਆਂ ਵੱਲੋਂ ਸਮੇਂ ਦੀਆਂ ਤਾਨਾਸ਼ਾਹ, ਗ਼ੈਰ-ਜਮਹੂਰੀ ਅਤੇ ਜਾਬਰ ਹਕੂਮਤਾਂ ਨੂੰ ਜਨਤਕ ਆਗੂ ਬਣ ਕੇ ਪਾਈਆਂ ਜਾ ਰਹੀਆਂ ਵੰਗਾਰਾਂ ਤੋਂ ਦੇਖੀ ਜਾ ਸਕਦੀ ਹੈ। ਕੁਝ ਲਾਤੀਨੀ ਅਮਰੀਕੀ ਅਤੇ ਅਫ਼ਰੀਕੀ ਦੇਸਾਂ ਵਿਚ ਧਾਰਮਿਕ ਆਗੂਆਂ ਵੱਲੋਂ ਕੀਤੀ ਜਾ ਰਹੀ ਜਨਤਾ ਦੀ ਸਿਧਾਂਤਕ ਅਤੇ ਜਥੇਬੰਦਕ ਅਗਵਾਈ ਸਭ ਦੇ ਸਾਹਮਣੇ ਹੈ।

ਸਿੱਖ ਧਰਮ ਵਿਚ ਸਮੇਂ ਦੀ ਰਾਜਨੀਤੀ ਸੰਬੰਧੀ ਆਪਣਾ ਮੁਲੰਕਣ ਅਤੇ ਦੋ ਪਾਸੀਂ ਵੰਡੀ ਹੋਈ ਖਲਕਤ ਸੰਬੰਧੀ ਆਪਣਾ ਪੈਂਤਰਾ ਸਪੱਸ਼ਟ ਕਰਕੇ ਇਸ ਧਰਮ ਦੇ ਮੋਢੀ ਗੁਰੂ ਨਾਨਕ ਦੇਵ ਨੇ ਆਪਣੇ ਸਮਕਾਲੀ ਅਤੇ ਭਵਿੱਖੀ ਅਨੁਆਈਆਂ ਲਈ ਸੇਧ ਅਤੇ ਮਾਰਗ ਬਾਰੇ ਕੋਈ ਭੁਲੇਖਾ ਨਹੀਂ ਸੀ ਰਹਿਣ ਦਿੱਤਾ। ਰਾਜਨੀਤੀ ਦੇ ਇਸ ਮੁਲੰਕਣ ਵਿਚ ਰਾਜਿਆਂ ਨੂੰ ਸ਼ੀਂਹ ਤੇ ਮੁਕੱਦਮਾਂ ਨੂੰ ਕੁੱਤੇ ਵੀ ਕਿਹਾ ਗਿਆ ਸੀ ਅਤੇ ਬੈਠੇ-ਸੁੱਤੇ ਨਿਰਦੋਸ਼ ਲੋਕਾਂ ਨੂੰ ਜ਼ਿੱਚ ਕਰਨ ਦੇ ਉਹਨਾਂ ਦੇ ਕਾਰੇ ਵੀ ਨੰਗੇ ਕੀਤੇ ਗਏ ਸਨ। ਆਪਣੇ ਰਾਜਨੀਤਕ ਪਸਾਰ ਦੀ ਲਾਲਸਾ ਵਿਚ ਹਮਲਾਵਰ ਬਣੇ ਬਾਬਰ ਨੂੰ ਪਾਪ ਦੀ ਜੰਞ ਲੈ ਕੇ ਆਉਣ ਵਾਲਾ ਅਤੇ ਜੋਰੀਂ ਦਾਨ ਮੰਗਣ ਵਾਲਾ ਕਿਹਾ ਗਿਆ ਸੀ। ਤੇ ਆਪਣੇ ਆਪ ਨੂੰ ਹਿੱਕ ਠੋਕ ਕੇ ਨੀਚਾਂ ਵਿਚੋਂ ਅਤਿ-ਨੀਚ ਨਾਲ ਮੋਢਾ ਮੇਲ ਕੇ ਖਲੋਣ ਵਾਲੇ ਕਿਹਾ ਗਿਆ ਸੀ।

ਇਹ ਇਹੋ ਸੇਧ ਅਤੇ ਮਾਰਗ ਸੀ ਜਿਸਨੇ ਮਾਨਵ ਹਿਤ ਦੀਆਂ, ਧਾਰਮਿਕ ਸਹਿਣਸ਼ੀਲਤਾ ਦੀਆਂ ਅਤੇ ਰਾਜਨੀਤਕ ਵਿਦਰੋਹ ਦੀਆਂ ਅਜਿਹੀਆਂ ਉਦਾਹਰਨਾਂ ਸਿੱਖੀ ਦੇ ਇਤਿਹਾਸ ਵਿਚ ਪੇਸ਼ ਕੀਤੀਆਂ ਜਿਨ੍ਹਾਂ ਦੀ ਸਮਾਨਤਾ ਹੋਰ ਕਿਤੇ ਹੋਈ ਨਜ਼ਰ ਨਹੀਂ ਆਉਂਦੀ। ਸਿੱਖ ਗੁਰੂਆਂ ਅਤੇ ਅਨਗਿਣਤ ਹਠੀਆਂ, ਜਪੀਆਂ-ਤਪੀਆਂ ਅਤੇ ਸ਼ਹੀਦਾਂ ਰਾਹੀਂ ਗਾਡੀ ਰਾਹ ਬਣ ਚੁਕੀ ਇਹ ਮੁਹਾਨ ਪ੍ਰੰਪਰਾ ਸੀ ਜੋ ਗੁਰੂ ਰਾਮ ਸਿੰਘ ਦੀਆਂ ਧਾਰਮਿਕ, ਸਮਾਜਕ ਅਤੇ ਰਾਜਨੀਤਕ ਸਰਗਰਮੀਆਂ ਲਈ ਪਿਛੋਕੜ ਬਣੀ।

ਇਸ ਪ੍ਰੰਪਰਾ ਵਿਚ ਸਾਰੇ ਹੀ ਸਿੱਖ ਗੁਰੂਆਂ ਵਲੋਂ ਕੀਤਾ ਗਿਆ ਧਾਰਮਿਕ ਪਰਚਾਰ ਵੀ ਸ਼ਾਮਲ ਸੀ। ਇਸ ਵਿਚ ਸਮੇਂ ਦੀਆਂ ਹਕੂਮਤਾਂ ਦੀ ਧੱਕੇਸ਼ਾਹੀ ਵਿਰੁੱਧ ਪੀੜਤ ਜਨਤਾ ਦੀ ਪ੍ਰਤੀਨਿਧਤਾ ਕਰਨ ਲਈ ਅਤੇ ਸੁੱਤੀ ਲੁਕਾਈ ਨੂੰ ਜਗਾਉਣ ਲਈ ਕੀਤੀਆਂ ਗਈਆਂ ਗੁਰੂ ਅਰਜਨ ਦੇਵ ਅਤੇ ਗੁਰੂ ਤੇਗ ਬਹਾਦਰ ਦੀਆਂ ਬੇਮਿਸਾਲ ਅਹਿੰਸਕ ਕੁਰਬਾਨੀਆਂ ਵੀ ਸ਼ਾਮਲ ਸਨ। ਇਸ ਵਿਚ ਗੁਰੂ ਹਰਿਗੋਬਿੰਦ ਵਲੋਂ ਪਹਿਣੀਆਂ ਗਈਆਂ ਮੀਰੀ ਤੇ ਪੀਰੀ ਦੀਆਂ ਦੋ ਤਲਵਾਰਾਂ ਵੀ ਸ਼ਾਮਲ ਸਨ। ਇਸ ਵਿਚ ਗੁਰੂ ਹਰਿਗੋਬਿੰਦ ਅਤੇ ਫੇਰ ਗੁਰੂ ਗੋਬਿੰਦ ਸਿੰਘ ਵੱਲੋਂ ਸਮੇਂ ਦੀ ਰਾਜਨੀਤੀ ਨਾਲ ਲੋਕ-ਹਿਤ ਵਿਚ ਲਈਆਂ ਗਈਆਂ ਸਿੱਧੀਆਂ ਹਥਿਆਰਬੰਦ ਟੱਕਰਾਂ ਵੀ ਸ਼ਾਮਲ ਸਨ। ਤੇ ਇਸ ਵਿਚ ਹੋਰ ਬੇਸ਼ੁਮਾਰ ਕੁਰਬਾਨੀਆਂ ਅਤੇ ਸ਼ਹੀਦੀਆਂ ਵੀ ਸ਼ਾਮਲ ਸਨ।

ਤੇ ਇਸ ਪ੍ਰੰਪਰਾ ਵਿਚ ਜੁੜਿਆ ਹੋਇਆ ਸੀ ਗੁਰੂ ਰਾਮ ਸਿੰਘ ਦਾ ਸਿੱਧਾ ਨਿੱਜੀ ਅਨੁਭਵ। ਜਦੋਂ ਉਹਨਾਂ ਨੇ ਹੋਸ਼ ਸੰਭਾਲੀ, ਪੰਜਾਬ ਉੱਤੇ ਸਿੱਖਾਂ ਦਾ ਰਾਜ ਸੀ। ਮਹਾਰਾਜਾ ਰਣਜੀਤ ਸਿੰਘ ਵੱਲੋਂ ਗੱਦੀ ਉੱਤੇ ਬੈਠ ਕੇ ਸਾਰੇ ਭੂਪਵਾਦੀ ਰੀਤੀ-ਰਿਵਾਜ ਅਪਣਾ ਲਏ ਜਾਣ ਦੇ ਬਾਵਜੂਦ ਇਸੇ ਪ੍ਰੰਪਰਾ ਸਦਕਾ ਹੀ ਇਸ ਰਾਜ ਦਾ ਸਰੂਪ ਧਰਮ-ਨਿਰਪੱਖ ਵੀ ਸੀ ਅਤੇ ਲੋਕ-ਹਿਤੈਸ਼ੀ

ਵੀ। ਇਹ ਉਸ ਸਮੇਂ ਵਿਚ ਇਕ ਬਹੁਤ ਵੱਡੀ ਮਹੱਤਤਾ ਵਾਲੀ ਗੱਲ ਸੀ। ਪਰ ਪੰਜਾਬੋਂ ਬਾਹਰਲਾ ਹਿੰਦੁਸਤਾਨ ਅੰਗਰੇਜ਼ ਦੀ ਜਕੜ ਵਿਚ ਆ ਚੁਕਿਆ ਸੀ ਅਤੇ ਉਹਦਾ ਮਗਰਮੱਛੀ ਮੂੰਹ ਪੰਜਾਬ ਵੱਲ ਅੱਡਿਆ ਜਾ ਚੁਕਿਆ ਸੀ। ਮਗਰੋਂ, ੧੮੩੬ ਵਿਚ ਸਿੱਖ ਫ਼ੌਜ ਵਿਚ ਭਰਤੀ ਹੋ ਜਾਣ ਉਪਰੰਤ ਗੁਰੂ ਰਾਮ ਸਿੰਘ ਭਿਅੰਕਰ ਭਵਿੱਖੀ ਟਕਰਾਉ ਦੇ ਬੀ ਆਪਣੀ ਕੁੱਖ ਵਿਚ ਲਈ ਬੈਠੀ ਇਸ ਸਥਿਤੀ ਨਾਲ ਸਿੱਧੇ ਸੰਪਰਕ ਵਿਚ ਆ ਗਏ। ਇਸ ਤੋਂ ਇਲਾਵਾ ਉਹਨਾਂ ਨੂੰ ਸਿੱਖ ਭਾਈਚਾਰੇ ਦੇ ਮੋਹਰੀਆਂ ਦੀ ਰਹਿਤਲ ਵੀ ਆਪਣੀਆਂ ਅੱਖਾਂ ਨਾਲ ਵੇਖਣ ਦਾ ਮੌਕਾ ਪ੍ਰਾਪਤ ਹੋਇਆ। ਸਿੱਖੀ ਸਿਧਾਂਤ ਵੱਲ ਵਫ਼ਾਦਾਰੀ ਅਤੇ ਜ਼ਾਤੀ ਨੇਕੀ ਦੇ ਬਾਵਜੂਦ ਰਣਜੀਤ ਸਿੰਘ ਨੂੰ ਅਤੇ ਉਹਤੋਂ ਅੱਗੇ ਉਹਦੇ ਅਹਿਲਕਾਰਾਂ ਤੇ ਸਰਦਾਰਾਂ ਨੂੰ ਭੂਪਵਾਦੀ ਠਾਠ-ਬਾਠ ਨੇ ਆਪਣੇ ਸੈਂਚੇ ਵਿਚ ਢਾਲ ਲਿਆ ਸੀ। ਇਹ ਗੱਲ ਸਿੱਖ ਭਾਈਚਾਰੇ ਵਿਚ ਰਾਜਨੀਤਕ ਖੋਰਾ ਵੀ ਲਾ ਰਹੀ ਸੀ ਅਤੇ ਧਾਰਮਿਕ ਨਿਘਾਰ ਵੀ ਲਿਆ ਰਹੀ ਸੀ।

ਤੇ ਇਸ ਰਾਜਨੀਤਕ ਖੋਰੇ ਦਾ ਲਾਭ ਉਠਾਉਣ ਲਈ ਸਰਹੱਦੋਂ ਪਾਰ ਅੰਗਰੇਜ਼ ਨੀਤੀ-ਘਾੜੇ ਵਿਉਂਤਾਂ ਤੇ ਸਾਜ਼ਿਸ਼ਾਂ ਘੜ ਰਹੇ ਸਨ ਅਤੇ ਧਾਰਮਿਕ ਨਿਘਾਰ ਦਾ ਲਾਭ ਉਠਾਉਣ ਲਈ ਈਸਾਈ ਮਿਸ਼ਨਰੀ ਪੰਜਾਬ ਤੱਕ ਪਹੁੰਚ ਚੁੱਕੇ ਸਨ।

ਗੁਰੂ ਰਾਮ ਸਿੰਘ ਫੌਜ ਵਿਚ ਭਰਤੀ ਹੋ ਕੇ ਜਿਸ ਸਿੱਖ ਰਾਜ ਦੀ ਚੜ੍ਹਤ ਆਪਣੀਆਂ ਅੱਖਾਂ ਨਾਲ ਦੇਖ ਚੁੱਕੇ ਸਨ, ਮਹਾਰਾਜਾ ਰਣਜੀਤ ਸਿੰਘ ਦੇ ਚਲਾਣੇ ਤੋਂ ਮਗਰੋਂ ਰਾਜ-ਦਰਬਾਰ ਵਿਚ ਮੱਚੀ ਹਨੇਰ-ਗਰਦੀ ਤੇ ਹੁੱਲੜਬਾਜ਼ੀ ਅਤੇ ਨਤੀਜੇ ਵਜੋਂ ਵਗ ਤੁਰੀ ਬੇਦੋਸਿਆਂ ਤੇ ਦੋਸਿਆਂ ਦੇ ਲਹੂ ਦੀ ਨਦੀ ਵੀ ਉਹਨਾਂ ਨੇ ਦੇਖੀ-ਸੁਣੀ। ਨਤੀਜਾ ਉਹੋ ਨਿਕਲਿਆ ਜੋ ਨਿਕਲਣਾ ਸੁਭਾਵਿਕ ਸੀ—ਪੰਜਾਬ ਅੰਗਰੇਜ਼ ਦੇ ਕਬਜ਼ੇ ਵਿਚ ਆ ਗਿਆ। ਬਾਕੀ ਹਿੰਦੁਸਤਾਨ ਵਿਚ ਉਸ ਸਮੇਂ ਤੱਕ ਪੱਕੇ ਪੈਰ ਜਮਾ ਚੁੱਕੇ ਅੰਗਰੇਜ਼ ਨੇ ਪੰਜਾਬ ਵਿਚ ਆਪਣੀਆਂ ਫੌਜਾਂ, ਕਾਨੂੰਨਾਂ, ਅਦਾਲਤਾਂ ਅਤੇ ਹੋਰ ਰਾਜਪ੍ਰਬੰਧਕ ਢਾਂਚੇ ਰਾਹੀਂ ਦਬਦਬਾ ਬਿਠਾਉਣਾ ਸ਼ੁਰੂ ਕਰ ਦਿੱਤਾ।

ਆਪਣੇ ਇਸ ਦਬਦਬੇ ਨੂੰ ੧੮੫੭ ਦੇ ਸੁਤੰਤਰਤਾ-ਸੰਗਰਾਮ ਤੋਂ ਡਰੇ ਹੋਏ ਅੰਗਰੇਜ਼ਾਂ ਨੇ ਪੰਜਾਬ ਵਿਚ ਉਚੇਚੀ ਕਰੂਰਤਾ ਨਾਲ ਵਰਤਣਾ ਸ਼ੁਰੂ ਕੀਤਾ। ਪੰਜਾਬ-ਹਿਤੈਸ਼ੀਆਂ ਨੂੰ ਦੇਸ-ਨਿਕਾਲੇ ਦਿੱਤੇ ਗਏ। ਸਿੱਖ ਰਾਜ ਵਿਚ ਮੋਹਰੀ ਪਦਵੀਆਂ ਉਤੇ ਰਹੇ ਵਿਅਕਤੀ, ਜੋ ਅੰਗਰੇਜ਼ ਦੇ ਚਾਕਰ ਬਣਨ ਲਈ ਤਿਆਰ ਨਹੀਂ ਸਨ, ਕਾਲ-ਕੋਠੜੀਆਂ ਵਿਚ ਸੜ ਰਹੇ ਸਨ। ਰਾਣੀ ਜਿੰਦਾਂ ਤੇ ਦਲੀਪ ਸਿੰਘ ਦੀ ਦੁਰਗਤ ਕੀਤੀ ਜਾ ਰਹੀ ਸੀ। ਡੈ ਅਤੇ ਸਹਿਮ ਦੇ ਅਜਿਹੇ ਬੱਦਲ ਪੰਜਾਬ ਦੇ ਅੰਬਰ ਉੱਤੇ ਛਾਏ ਹੋਏ ਸਨ ਕਿ ਕਿਤੋਂ ਵੀ ਕੋਈ ਸੁਰਜੀ ਕਿਰਨ ਛਣ ਕੇ ਨਹੀਂ ਸੀ ਆ ਰਹੀ।

ਪੰਜਾਬੀ ਮਨਾਂ ਵਿਚ ਇਸ ਸਾਰੀ ਰਾਜਨੀਤਕ ਉਥਲ-ਪੁਥਲ ਦੇ ਦੋ ਪ੍ਰਤਿਕਰਮ ਹੋਏ ਜੋ ਤੀਖਣ-ਬੁੱਧ ਗੁਰੂ ਰਾਮ ਸਿੰਘ ਤੋਂ ਲੁਕੇ-ਛਿਪੇ ਹੋਏ ਨਹੀਂ ਸਨ। ਇਕ ਪਾਸੇ ਅਨਗਿਣਤ ਲੋਕਾਂ ਵਿਚ ਢਹਿੰਦੀ ਕਲਾ ਅਤੇ ਨਿਰਾਸ਼ਾ ਛਾ ਗਈ। ਦੂਜੇ ਪਾਸੇ ਅਨਗਿਣਤ ਲੋਕਾਂ ਵਿਚ ਆਪਣੇ ਖੁੱਸੇ ਰਾਜ ਦਾ ਹੇਰਵਾ ਅੰਗਰੇਜ਼ ਵਿਰੁੱਧ ਨਫ਼ਰਤ ਬਣ ਕੇ ਉਬਾਲੇ ਖਾਣ ਲੱਗਿਆ। ਗੁਰੂ ਰਾਮ ਸਿੰਘ ਨੇ ਇਹਨਾਂ ਦੋਵਾਂ ਖੇਤਰਾਂ ਵਿਚ ਦਖ਼ਲ ਦੇਣ ਦਾ ਨਿਰਣਾ ਕੀਤਾ। ਇਕ ਪਾਸੇ ਉਹਨਾਂ ਨੇ ਧਾਰਮਿਕ ਪਰਚਾਰ ਰਾਹੀਂ ਸਿੱਖੀ ਚੜ੍ਹਦੀ ਕਲਾ ਨੂੰ ਸੁਰਜੀਤ ਕਰਨ ਦਾ ਉਪਰਾਲਾ ਕੀਤਾ ਅਤੇ ਦੂਜੇ ਪਾਸੇ ਅੰਗਰੇਜ਼ ਦੀ ਸੱਤਾ ਨੂੰ ਸੱਟ ਮਾਰਨ ਦਾ ਨਿਸਚਾ ਕੀਤਾ।

ਅੰਗਰੇਜ਼ ਨਾਲ ਟਕਰਾਓ ਦੇ ਦੋ ਹੀ ਢੰਗ ਹੋ ਸਕਦੇ ਸਨ—ਜਾਂ ਹਥਿਆਰਬੰਦ ਜਾਂ ਅਹਿੰਸਕ। ਅੰਗਰੇਜ਼ਾਂ ਵਿਰੁੱਧ ਮਗਰੋਂ ਦੇ ਲੰਮੇ ਸੁਤੰਤਰਤਾ ਸੰਗਰਾਮ ਦਾ ਇਤਿਹਾਸ ਗਵਾਹ ਹੈ ਕਿ ਇਹ ਦੋਵੇਂ ਧਾਰਾਵਾਂ ਸਮਾਨੰਤਰ ਚਲਦੀਆਂ ਰਹੀਆਂ। ਪਰ ਗੁਰੂ ਰਾਮ ਸਿੰਘ ਨੇ ਮਹਾਰਾਜਾ ਰਣਜੀਤ ਸਿੰਘ ਵਰਗੇ ਮਹਾਂਬਲੀ ਦੀਆਂ ਸਥਾਪਿਤ ਕੀਤੀਆਂ ਬਕਾਇਦਾ ਫੌਜਾਂ ਦਾ ਅੰਗਰੇਜ਼ ਦੀ ਵਧੇਰੇ ਸੰਗਠਿਤ ਸਾਮਰਾਜੀ ਅਤੇ ਕੁਟਲ ਨੀਤੀ ਅੱਗੇ ਖੇਰੂੰ-ਖੇਰੂੰ ਹੋਣਾ ਅੱਖੀਂ ਦੇਖਿਆ ਹੋਇਆ ਸੀ। ਇਸ ਲਈ ਕੋਈ ਵੀ ਸੂਝਵਾਨ ਵਿਅਕਤੀ ਉਸ ਸਮੇਂ ਅਤੇ ਸਥਿਤੀ ਵਿਚ ਹਥਿਆਰਬੰਦ ਟਕਰਾਉ ਦੀ ਗੱਲ ਨਹੀਂ ਸੀ ਸੋਚ ਸਕਦਾ। ਸੋ ਇਕੋ-ਇਕ ਅਮਲ-ਯੋਗ ਰਾਹ ਅਹਿੰਸਕ ਜਦੋਜਹਿਦ ਸੀ।

ਉਹਨਾਂ ਦੇ ਇਸ ਨਿਰਣੇ ਦੀ ਪਰਪੱਕਤਾ ਅਤੇ ਸਾਰਥਕਤਾ ਦਾ ਪਤਾ ਗਊ-ਬੱਧ ਦੇ ਸੰਬੰਧ ਵਿਚ ਹਥਿਆਰ ਚੁੱਕਣ ਲਈ ਉਤਾਵਲੇ ਆਪਣੇ ਕੁਝ ਅਨੁਆਈਆਂ ਪ੍ਰਤੀ ਉਹਨਾਂ ਦੀ ਨੀਤੀ ਤੋਂ ਵੀ ਲੱਗਦਾ ਹੈ। ਅੰਗਰੇਜ਼ਾਂ ਨੇ ਇਕ ਪਾਸੇ ਹਿੰਦੂਆਂ ਤੇ ਸਿੱਖਾਂ ਅਤੇ ਦੂਜੇ ਪਾਸੇ ਮੁਸਲਮਾਨਾਂ ਵਿਚ ਪਾੜਾ ਪਾਉਣ ਲਈ ਗਊ-ਬੱਧ ਦੀ ਸਮੱਸਿਆ ਨੂੰ ਪੰਜਾਬ ਵਿਚ ਬੇਹੱਦ ਚਤੁਰਾਈ ਨਾਲ ਵਰਤਿਆ। 'ਪਾੜੋ ਅਤੇ ਰਾਜ ਕਰੋ' ਦਾ ਸਿਧਾਂਤ ਇਸ ਮਾਮਲੇ ਵਿਚ ਪੂਰੀ ਤਰ੍ਹਾਂ ਅਮਲ ਵਿਚ ਲਿਆਂਦਾ ਗਿਆ'।

ਪੰਜਾਬ ਉੱਤੇ ਕਬਜ਼ਾ ਕਰਨ ਪਿੱਛੋਂ ਅੰਗਰੇਜ਼ ਨੇ ਦਿਖਾਵੇ ਲਈ ਕਈ ਸ਼ਰਤਾਂ ਲਾ ਕੇ, ਜੋ ਮਗਰੋਂ ਇਕ-ਇਕ ਕਰਕੇ ਢਿੱਲੀਆਂ ਕੀਤੀਆਂ ਜਾਂਦੀਆਂ ਰਹੀਆਂ, ਗਊ-ਬੱਧ ਕਰਨ ਦੀ ਅਤੇ ਗਊ-ਮਾਸ ਖਾਣ ਦੀ ਖੁੱਲ੍ਹ ਦੇ ਦਿੱਤੀ। ਬੁੱਚੜਖ਼ਾਨਿਆਂ

ਦਾ ਸ਼ਹਿਰਾਂ ਤੋਂ ਬਾਹਰ ਹੋਣਾ, ਗਊ ਮਾਸ ਦੁਕਾਨਾਂ ਉੱਤੇ ਨਹੀਂ ਕੇਵਲ ਬੁੱਚੜਖਾਨਿਆਂ ਤੋਂ ਪ੍ਰਾਪਤ ਹੋਣਾ, ਗਲੀਆਂ ਵਿਚ ਫੇਰੇ ਲਾ ਕੇ ਗਊ-ਮਾਸ ਵੇਚਣ ਦੀ ਮਨਾਹੀ, ਇਹ ਮਾਸ ਬੁੱਚੜਖਾਨੇ ਤੋਂ ਕਪੜੇ ਵਿਚ ਲਪੇਟ ਕੇ ਘਰ ਲਿਆਉਣਾ, ਆਦਿ ਅਜਿਹੀਆਂ ਸ਼ਰਤਾਂ ਸਨ ਜਿਨ੍ਹਾਂ ਦੀਆਂ ਹਾਕਮਾਂ ਨੇ ਇਕ-ਇਕ ਕਰਕੇ ਆਪ ਹੀ ਧੱਜੀਆਂ ਉਡਾ ਦਿੱਤੀਆਂ। ਜੇ ਕੋਈ ਹਿੰਦੂ ਜਾਂ ਸਿੱਖ ਇਹ ਸ਼ਰਤਾਂ ਲਾਉਣ ਵਾਲੇ ਹੁਕਮਾਂ ਦੇ ਆਧਾਰ ਉਤੇ ਮੁਕੱਦਮਾ ਕਰਦਾ ਸੀ, ਉਹ ਅਦਾਲਤ ਵਿਚ ਹਾਰ ਜਾਂਦਾ ਸੀ।

ਆਖਰ ਨੌਬਤ ਇਥੋਂ ਤੱਕ ਆ ਗਈ ਕਿ ਅੰਮ੍ਰਿਤਸਰ ਵਿਚ ਅਜਿਹੀ ਥਾਂ ਬੁੱਚੜਖਾਨਾ ਖੋਲ੍ਹਣ ਦੀ ਖੁੱਲ੍ਹ ਦੇ ਦਿੱਤੀ ਗਈ ਜਿਸਦੀ ਇਕ ਕੰਧ ਦਰਬਾਰ ਸਾਹਿਬ ਦੀ ਕੰਧ ਨਾਲ ਲੱਗਦੀ ਸੀ। ਕਾਂ ਤੇ ਇਲ੍ਹਾਂ ਗਊ-ਮਾਸ ਦੇ ਟੁਕੜੇ ਅਤੇ ਹੱਡੀਆਂ ਲੈ ਕੇ ਪਵਿੱਤਰ ਗੁਰਧਾਮ ਦੀਆਂ ਛੱਤਾਂ ਉੱਤੇ ਆ ਬੈਠਦੇ ਸਨ। ਇਸੇ ਪ੍ਰਕਾਰ ਰਾਇਕੋਟ ਵਿਖੇ ਬੁੱਚੜਖਾਨਾ ਇਤਿਹਾਸਕ ਗੁਰਦੁਆਰਾ ਸਾਹਿਬ ਦੇ ਕੋਲ ਖੋਲ੍ਹਣ ਦੀ ਆਗਿਆ ਦੇ ਦਿੱਤੀ ਗਈ।

ਸਿੱਖਾਂ ਅਤੇ ਹਿੰਦੂਆਂ ਵੱਲੋਂ ਪਵਿੱਤਰ ਸਮਝੀ ਜਾਂਦੀ ਗਊ ਦੇ ਬੱਧ ਤੋਂ ਅਤੇ ਇਸ ਨਾਲ ਜੁੜੀ ਹੋਈ ਪਵਿੱਤਰ ਗੁਰਦੁਆਰਿਆਂ ਦੀ ਨਿਰਾਦਰੀ ਤੋਂ ਨਹੁੰ-ਨਹੁੰ ਅੱਕੇ ਹੋਏ ਕੁਝ ਨਾਮਧਾਰੀਆਂ ਨੇ ਬੁੱਚੜਾਂ ਉਤੇ ਹਮਲਿਆਂ ਦੀਆਂ ਵਿਉਂਤਾਂ ਬਣਾਈਆਂ। ਜਦੋਂ ਕਦੀ ਵੀ ਗੁਰੂ ਰਾਮ ਸਿੰਘ ਨੂੰ ਅਜਿਹੀ ਕਿਸੇ ਵਿਉਂਤ ਦੀ ਸਿੱਧੇ ਜਾਂ ਅਸਿੱਧੇ ਢੰਗ ਨਾਲ ਭਿਣਕ ਪਈ, ਉਹਨਾਂ ਨੇ ਉਹਦੀ ਪੂਰਤੀ ਰੋਕਣ ਲਈ ਪੂਰੀ ਵਾਹ ਲਾਈ। ਅੰਮ੍ਰਿਤਸਰ, ਰਾਇਕੋਟ ਅਤੇ ਮਲੇਰਕੋਟਲੇ ਦੇ ਬੁੱਚੜ-ਵਿਰੋਧੀ ਹੱਲੇ ਉਹਨਾਂ ਦੀ ਸਲਾਹ ਅਤੇ ਇੱਛਾ ਤੋਂ ਉਲਟ ਹੀ ਕੀਤੇ ਗਏ।

ਤੇ ਮਗਰੋਂ ਜਦੋਂ ਪੁਲਿਸ ਨੇ ਆਪਣੀ ਹੁਣ ਤੱਕ ਬਣੀ ਆ ਰਹੀ ਰੀਤ ਅਨੁਸਾਰ ਬਹੁਭਾਂਤੀ ਜਤਨਾਂ ਦੇ ਬਾਵਜੂਦ ਅਸਲ ਦੋਸ਼ੀਆਂ ਦਾ ਪਤਾ ਲਾਉਣ ਤੋਂ ਅਸਮਰੱਥ ਰਹਿ ਕੇ ਬੇਦੋਸੇ ਹੀ ਬਲੀ ਦੇ ਬੱਕਰੇ ਬਣਾ ਦਿੱਤੇ, ਗੁਰੂ ਰਾਮ ਸਿੰਘ ਨੇ ਅਸਲ ਦੋਸ਼ੀਆਂ ਨੂੰ ਆਤਮ-ਸਮਰਪਨ ਕਰ ਦੇਣ ਦੀ ਸਲਾਹ ਦਿੱਤੀ ਤਾਂ ਜੋ ਉਹਨਾਂ ਦੇ ਕੀਤੇ ਕੰਮਾਂ ਬਦਲੇ ਸਜ਼ਾ ਹੋਰ ਹੀ ਲੋਕ ਨਾ ਪਾਉਣ।

ਇਸ ਟਕਰਾਉ ਵਿਚ ਕਈ ਨਾਮਧਾਰੀ ਬੁੱਚੜਾਂ ਨਾਲ ਲੜਦਿਆਂ ਜਾਨਾਂ ਵਾਰ ਗਏ ਅਤੇ ਕਈ ਅੰਗਰੇਜ਼ ਦੀਆਂ ਫਾਂਸੀਆਂ ਉੱਤੇ ਝੂਲ ਗਏ ਜਾਂ ਤੋਪਾਂ ਅੱਗੇ ਖੜੇ ਕਰਕੇ ਉਡਾ ਦਿੱਤੇ ਗਏ। ਇਹਨਾਂ ਵਿਚ ਤਿੰਨ ਯੋਧੇ, ਮੰਗਲ ਸਿੰਘ, ਗੁਰਮੁਖ ਸਿੰਘ ਅਤੇ ਮਸਤਾਨ ਸਿੰਘ ਮੇਰੇ ਪਿੰਡ ਪਿੱਥੋ ਦੇ ਵੀ ਸ਼ਾਮਲ ਸਨ।

ਇਥੇ ਗੁਰੂ ਰਾਮ ਸਿੰਘ ਦੀ ਇਤਿਹਾਸਕ ਭੂਮਿਕਾ ਅਤੇ ਮਹੱਤਤਾ ਉਜਾਗਰ ਹੁੰਦੀ ਹੈ। ਉਹਨਾਂ ਨੇ ਵਪਾਰ ਦੇ ਜ਼ੋਰ ਹਾਕਮ ਬਣੇ ਅੰਗਰੇਜ਼ਾਂ ਦੇ ਵਪਾਰ ਨੂੰ ਸੱਟ ਮਾਰਨ ਲਈ ਅਤੇ ਉਹਨਾਂ ਤੋਂ ਕੱਚੇ ਮਾਲ ਦੀ ਖਰੀਦ ਦੀ ਤੇ ਤਿਆਰ ਮਾਲ ਦੀ ਵਿਕਰੀ ਦੀ ਮੰਡੀ ਖੋਹਣ ਲਈ ਸੁਦੇਸੀ ਦੀ ਲਹਿਰ ਚਲਾਈ। ਉਹਨਾਂ ਨੇ ਨਾ-ਮਿਲਵਰਤਨ ਦੀ ਲਹਿਰ ਨੂੰ ਕਮਾਲ ਦੇ ਵਿਉਂਤਬੰਦ ਅਤੇ ਸੰਗਠਿਤ ਢੰਗ ਨਾਲ ਚਲਾਇਆ। ਇਸ ਵਿਚ ਅੰਗਰੇਜ਼ੀ ਵਿਦਿਅਕ ਢਾਂਚੇ ਦਾ ਬਾਈਕਾਟ, ਸਰਕਾਰੀ ਨੌਕਰੀਆਂ ਤੋਂ ਪੂਰੀ ਤਰ੍ਹਾਂ ਮੂੰਹ ਮੋੜਨਾ, ਅੰਗਰੇਜ਼ ਅਦਾਲਤਾਂ ਵਿਚ ਝਗੜੇ ਲੈ ਕੇ ਨਾ ਜਾਣਾ, ਬਦੇਸੀ ਕੱਪੜੇ ਨਾ ਪਹਿਨਣਾ, ਰੇਲ-ਗੱਡੀਆਂ ਰਾਹੀਂ ਸਫ਼ਰ ਨਾ ਕਰਨਾ ਅਤੇ ਡਾਕਖਾਨਿਆਂ ਰਾਹੀਂ ਚਿੱਠੀਆਂ ਨਾ ਭੇਜਣਾ, ਆਦਿ ਸ਼ਾਮਲ ਸੀ।

ਇਸ ਸਾਰੀ ਲਹਿਰ ਦਾ ਇਕ ਵਰਨਣਯੋਗ ਅਤੇ ਮਹੱਤਵਪੂਰਨ ਪੱਖ ਇਹ ਸੀ ਕਿ ਇਹਦਾ ਸਰੂਪ ਨਾਂਹ-ਮੁਖੀ ਹੀ ਨਹੀਂ ਸੀ ਸਗੋਂ ਉਹਨਾਂ ਨੇ ਇਸਦਾ ਬਦਲ ਵੀ ਪੇਸ਼ ਕੀਤਾ। ਉਹਨਾਂ ਨੇ ਬੱਚਿਆਂ ਨੂੰ ਸਾਖਰ ਕਰਨ ਤੇ ਪੰਜਾਬੀ ਪੜ੍ਹਾਉਣ ਦਾ ਸਪੱਸ਼ਟ ਆਦੇਸ਼ ਦਿੱਤਾ, ਝਗੜੇ ਭਾਈਚਾਰਕ ਢੰਗ ਨਾਲ ਨਿਬੇੜਨ ਉਤੇ ਜ਼ੋਰ ਦਿੱਤਾ, ਕੱਪੜੇ ਘਰ ਦੇ ਬੁਣੇ ਹੋਏ ਪਹਿਨਣਾ ਲਾਜ਼ਮੀ ਬਣਾਇਆ ਅਤੇ ਸੁਨੇਹੇ ਤੇ ਚਿੱਠੀਆਂ ਭੇਜਣ ਲਈ ਇਕ ਸਮਾਨੰਤਰ ਢਾਂਚਾ ਕਾਇਮ ਕੀਤਾ। ਸਮਾਂ ਪਾ ਕੇ ਜਦੋਂ ਉਹਨਾਂ ਨੇ ਮੁਕੱਦਮੇ ਨਿਬੇੜਨ ਲਈ ਕੁਝ ਵਿਅਕਤੀ ਨਿਯੁਕਤ ਕੀਤੇ ਅਤੇ ਆਪਣੇ ਸਾਰੇ ਧਾਰਮਿਕ, ਸਮਾਜਕ ਤੇ ਰਾਜਨੀਤਕ ਪ੍ਰੋਗਰਾਮ ਉੱਤੇ ਅਮਲ ਲਈ ਬਾਈ ਸੂਬੇ ਥਾਪੇ ਤਾਂ ਉਹਨਾਂ ਦੀ ਸਾਂਝੀ ਕਾਰਗੁਜ਼ਾਰੀ ਇਕ ਸਮਾਨੰਤਰ ਹਕੂਮਤ ਦਾ ਰੂਪ ਧਾਰਨ ਕਰ ਗਈ।

ਇਥੇ ਆ ਕੇ ਮਹਾਤਮਾ ਗਾਂਧੀ ਦਾ ਚੇਤਾ ਆ ਜਾਣਾ ਸੁਭਾਵਿਕ ਹੈ ਜਿਨ੍ਹਾਂ ਨੇ ਕਾਫ਼ੀ ਮਗਰੋਂ ਆ ਕੇ ਭਾਰਤ ਦੇ ਸੁਤੰਤਰਤਾ ਸੰਗਰਾਮ ਵਿਚ ਵਡੀ ਭੂਮਿਕਾ ਨਿਭਾਈ। ਇਕ ਦਿਲਚਸਪ ਗੱਲ ਇਹ ਹੈ ਕਿ ਉਹਨਾਂ ਨੇ ਗੁਰੂ ਰਾਮ ਸਿੰਘ ਦੇ ਘੜੇ ਹੋਏ ਬਾਈਕਾਟ ਅਤੇ ਨਾ-ਮਿਲਵਰਤਨ ਦੇ ਹਥਿਆਰਾਂ ਨੂੰ ਬਹੁਤ ਕਾਰਗਰਤਾ ਨਾਲ ਵਰਤਿਆ। ਪਰ ਇਥੇ ਇਹ ਵੀ ਵਰਨਣਯੋਗ ਹੈ ਕਿ ਇਸ ਸੰਬੰਧ ਵਿਚ ਗੁਰੂ ਰਾਮ ਸਿੰਘ ਨਾਲੋਂ ਕਿਤੇ ਵਧੀਕ ਸਾਧਨ ਅਤੇ ਸੰਗਠਨ ਹੋਣ ਦੇ ਬਾਵਜੂਦ ਵੀ ਉਹ ਉਹਨਾਂ ਵਾਲੀਆਂ ਸੀਮਾਵਾਂ ਨਾ ਛੋਹ ਸਕੇ। ਉਦਾਹਰਨ ਵਜੋਂ ਸਕੂਲਾਂ, ਰੇਲਾਂ ਤੇ ਡਾਕਖਾਨਿਆਂ ਦਾ ਬਾਈਕਾਟ ਕਰਨਾ ਜਾਂ ਕਿਸੇ ਵੀ ਰੂਪ ਵਿਚ ਸਮਾਨੰਤਰ ਅਦਾਲਤਾਂ ਜਾਂ ਪ੍ਰਸ਼ਾਸਨਕ

ਢਾਂਚਾ ਕਾਇਮ ਕਰਨਾ ਗਾਂਧੀ ਜੀ ਦੇ ਸੰਘਰਸ਼ ਦੇ ਕਲਾਵੇ ਵਿਚ ਨਹੀਂ ਸੀ ਆਉਂਦਾ।

ਇਹ ਗੱਲ ਵਿਦਵਾਨਾਂ ਵੱਲੋਂ ਉਜਾਗਰ ਕੀਤੇ ਜਾਣਾ ਲੋੜਦੀ ਹੈ ਕਿ ਗਾਂਧੀ ਜੀ ਨੂੰ ਆਪਣੇ ਅੰਦੋਲਨ ਵਿਚ ਗੁਰੂ ਰਾਮ ਸਿੰਘ ਦੇ ਪ੍ਰੋਗਰਾਮ ਤੋਂ ਕਿਸ ਹੱਦ ਤੱਕ ਪ੍ਰੇਰਨਾ ਮਿਲੀ। ਮੈਂ ਗਾਂਧੀ-ਸਾਹਿਤ ਦਾ ਵਿਦਿਆਰਥੀ ਨਹੀਂ ਰਿਹਾ। ਸ੍ਰੀ ਤਾਰਾ ਸਿੰਘ ਅਨਜਾਣ ਨੇ ਆਪਣੀ ਪੁਸਤਕ 'ਸਭਹਨ ਕੇ ਸਿਰਮੌਰ' ਵਿਚ ਪੰਨਾ ੧੬੬ ਉੱਤੇ ਡਾਕਟਰ ਰਾਜਿੰਦਰ ਪ੍ਰਸਾਦ ਦੇ ਇਹ ਵਿਚਾਰ ਦਰਜ ਕੀਤੇ ਹਨ : "ਹਮਾਰੇ ਦੇਸ਼ ਮੇਂ ਮਹਾਤਮਾ ਗਾਂਧੀ ਨੇ ਜੋ ਅਸਹਿਯੋਗ ਇਤਨੇ ਜ਼ੋਰ ਸੇ ਚਲਾਇਆ, ਉਸ ਕਾ ਗੁਰੂ ਰਾਮ ਸਿੰਘ ਨੇ ਪ੍ਰਾਯ ਪਚਾਸ ਵਰਸ਼ ਪੂਰਵ ਹੀ ਨਾਮਧਾਰੀਓਂ ਮੇਂ ਪ੍ਰਚਾਰ ਕੀਆ ਥਾ......"। ਪਰ ਗਾਂਧੀ ਜੀ ਆਪ ਇਸ ਬਾਰੇ ਕੀ ਸੋਚਦੇ-ਕਹਿੰਦੇ ਸਨ, ਜੇ ਇਹ ਉਹਨਾਂ ਕਿਤੇ ਕਾਨੀਬੰਦ ਕੀਤਾ ਹੋਵੇ, ਉਹਨੂੰ ਪਾਠਕਾਂ ਸਾਹਮਣੇ ਪੇਸ਼ ਕਰਨਾ ਦਿਲਚਸਪ ਹੋਵੇਗਾ।

ਧਿਆਨ ਨਾਲ ਦੇਖਿਆਂ ਗੁਰੂ ਰਾਮ ਸਿੰਘ ਅਤੇ ਮਹਾਤਮਾ ਗਾਂਧੀ ਦੀ ਅੰਗਰੇਜ਼-ਵਿਰੋਧੀ ਅਹਿੰਸਾ ਵਿਚ ਵੀ ਫ਼ਰਕ ਸਪੱਸ਼ਟ ਹੋ ਜਾਂਦਾ ਹੈ। ਜਿਥੇ ਗਾਂਧੀ ਜੀ ਹਿੰਸਾ ਨੂੰ 'ਲਗਭਗ' ਰੱਦ ਕਰਦੇ ਸਨ, ਉਥੇ ਗੁਰੂ ਰਾਮ ਸਿੰਘ ਹਿੰਸਾ ਨੂੰ ਇਕ-ਵਾਢਿਓਂ ਅਸ੍ਵੀਕਾਰ ਨਹੀਂ ਸਨ ਕਰਦੇ। ਉਦਾਹਰਨ ਵਜੋਂ ਕੂਕਿਆਂ ਦੀ ਬੁੱਚੜ-ਵਿਰੋਧੀ ਅਤੇ ਫਲਸਰੂਪ ਅੰਗਰੇਜ਼-ਵਿਰੋਧੀ ਘਿਰਣਾ ਨੂੰ ਹਥਿਆਰ ਚੁੱਕਣ ਲਈ ਉਤਾਵਲੀ ਦੇਖ ਕੇ ਉਹ 'ਕੁਝ ਸਮਾਂ ਉਡੀਕਣ' ਦੀ ਸਲਾਹ ਦਿੰਦੇ ਸਨ। ਇਸ ਪਰਸੰਗ ਵਿਚ ਉਹਨਾਂ ਦੀ ਪ੍ਰੇਰਨਾ ਅਤੇ ਇੱਛਾ ਅਨੁਸਾਰ ਹੀਰਾ ਸਿੰਘ ਦਾ ਕਸ਼ਮੀਰ, ਸਾਹਿਬ ਸਿੰਘ ਤੇ ਕਾਹਨ ਸਿੰਘ ਦਾ ਨਿਪਾਲ, ਬਿਸ਼ਨ ਸਿੰਘ ਦਾ ਅਫ਼ਗਾਨਿਸਤਾਨ ਅਤੇ ਖਾਸ ਕਰਕੇ ਗੁਰਚਰਨ ਸਿੰਘ ਦਾ ਰੂਸ ਨਾਲ ਰਾਜਨੀਤਕ ਸੰਪਰਕ ਕਾਇਮ ਕਰਨ ਲਈ ਜਤਨ ਕਰਨਾ ਉਚੇਚੇ ਧਿਆਨ ਦੀ ਮੰਗ ਕਰਦਾ ਹੈ। ਇਸ ਕਾਰਵਾਈ ਨੂੰ ਅਹਿੰਸਾਵਾਦ ਦੇ ਸੀਮਤ ਚੌਖਟੇ ਵਿਖ ਪਾਉਣਾ ਸੰਭਵ ਨਹੀਂ।

ਇਹੋ ਕਾਰਨ ਹੈ ਕਿ ਗੁਰੂ ਰਾਮ ਸਿੰਘ ਅਤੇ ਉਹਨਾਂ ਦੇ ਅਨੁਆਈਆਂ ਨੂੰ ਉਸ ਨਾਲੋਂ ਕਿਤੇ ਵੱਧ ਦੁੱਖ ਸਹਿਣੇ ਪਏ ਜਿੰਨੇ ਮਗਰੋਂ ਦੀ ਅਹਿੰਸਾਵਾਦੀ-ਗਾਧੀਵਾਦੀ ਲਹਿਰ ਨੇ ਉਸੇ ਅੰਗਰੇਜ਼ ਹੱਥੋਂ ਝੱਲੇ। ਇਹ ਗੁਰੂ ਰਾਮ ਸਿੰਘ ਦੀ ਸੋਚ ਵਿਚ ਛੁਪੀ ਹੋਈ ਜਵਾਲਾਮੁਖੀ ਸੰਭਾਵਨਾ ਕਾਰਨ ਹੀ ਸੀ ਕਿ ਪਹਿਲਾਂ ਉਹਨਾਂ ਨੂੰ ੧੮੬੩ ਤੋਂ ੧੮੬੭ ਤੱਕ ਭੈਣੀ ਸਾਹਿਬ ਵਿਖੇ ਨਜ਼ਰਬੰਦ ਰਹਿਣਾ ਪਿਆ ਅਤੇ ਮਗਰੋਂ ਦੇਸ-ਨਿਕਾਲਾ ਭੋਗਣਾ ਪਿਆ। ਇਹ ਵੀ ਸਥਿਤੀ ਦਾ ਵਿਅੰਗ ਦੇਖੋ ਕਿ ਇਹ ਦੇਸ-ਨਿਕਾਲਾ ਅੰਮ੍ਰਿਤਸਰ, ਰਾਇਕੋਟ ਅਤੇ ਮਲੇਰਕੋਟਲੇ ਦੀਆਂ ਉਹਨਾਂ ਘਟਨਾਵਾਂ ਨੂੰ ਬਹਾਨਾ ਬਣਾ ਕੇ ਦਿੱਤਾ ਗਿਆ ਜਿਨ੍ਹਾਂ ਨਾਲ ਨਾ ਕੇਵਲ ਉਹਨਾਂ ਦੀ ਕੋਈ ਸਹਿਮਤੀ ਨਹੀਂ ਸੀ ਸਗੋਂ ਅੰਤਰੀਵ ਹਮਦਰਦੀ ਵੀ ਨਹੀਂ ਸੀ। ਭਾਵੇਂ ਅੰਗਰੇਜ਼ ਨੂੰ ਕਿਸੇ ਠੋਸ ਸਬੂਤ ਦੀ ਅਨਹੋਂਦ ਕਾਰਨ ਉਪਰੋਕਤ ਬੁੱਚੜ-ਵਿਰੋਧੀ ਘਟਨਾਵਾਂ ਨੂੰ ਬਹਾਨੇ ਵਜੋਂ ਵਰਤਣਾ ਪਿਆ ਪਰ ਉਹਦਾ ਨਿਰਣਾ ਨਿਰਾਧਾਰ ਨਹੀਂ ਸੀ। ਹਿੰਦੁਸਤਾਨ ਦੇ ਇਕ ਸਿਰੇ ਤੋਂ ਤੁਰ ਕੇ ਛੋਟੀਆਂ-ਵੱਡੀਆਂ ਰੁਕਾਵਟਾਂ ਪਾਰ ਕਰਦਿਆਂ ਦੂਜੇ ਸਿਰੇ ਤੱਕ ਆ ਪਹੁੰਚਿਆ ਕੁਟਲ ਅੰਗਰੇਜ਼ ਗੁਰੂ ਰਾਮ ਸਿੰਘ ਦੀ ਸੋਚ ਦੀ ਸੰਭਵ ਸਮਰੱਥਾ ਚੰਗੀ ਤਰ੍ਹਾਂ ਸਮਝ ਗਿਆ ਸੀ।

ਹੋਰ ਸਮਾਂ ਉਡੀਕ ਕਰਨ ਦੀ ਉਹਨਾਂ ਦੀ ਸਲਾਹ ਦੇ ਉਲਟ ਚੱਲ ਕੇ ਜੇ ਉਹਨਾਂ ਦੇ ਵਫ਼ਾਦਾਰ ਕੂਕੇ ਅਜਿਹੇ ਕਾਰਨਾਮੇ ਕਰ ਸਕਦੇ ਸਨ ਤਾਂ ਭਲਕੇ ਪੂਰੀ ਸੰਮਰਥਾ ਜੁਟਾ ਕੇ ਗੁਰੂ ਰਾਮ ਸਿੰਘ 'ਸਮਾਂ ਆ ਗਿਆ' ਦਾ ਐਲਾਨ ਵੀ ਕਰ ਸਕਦੇ ਸਨ। ਫੇਰ ਤਾਂ ਹਾਲਤ ਸੰਭਾਲਣੀ ਔਖੀ ਹੋ ਜਾਣੀ ਸੀ।

ਬਦੇਸਾਂ ਨਾਲ ਸੰਪਰਕਾਂ ਦੇ ਜਤਨਾਂ ਨੇ ਵੀ ਅੰਗਰੇਜ਼ਾਂ ਦੇ ਮਨਾਂ ਵਿਚ ਕੋਈ ਭੁਲੇਖਾ ਨਹੀਂ ਰਹਿਣ ਦਿੱਤਾ ਹੋਵੇਗਾ! ਇਸੇ ਕਰਕੇ ਹੀ ਜਦੋਂ ੧੮ ਜਨਵਰੀ ੧੮੭੨ ਨੂੰ ਡੂੰਘੇ ਸਵੇਰੇ ਉਹਨਾਂ ਨੂੰ ਲੁਧਿਆਣੇ ਤੋਂ ਇਕ ਵਿਸ਼ੇਸ਼ ਰੇਲ-ਗੱਡੀ ਵਿਚ ਅਲਾਹਾਬਾਦ ਅਤੇ ਫੇਰ ੧੬ ਮਾਰਚ ੧੮੭੨ ਨੂੰ ਰੰਗੂਨ ਪੁਚਾਇਆ ਗਿਆ ਤਾਂ ਅੰਗਰੇਜ਼ ਦਾ ਮਨੋਰਥ ਉਹਨਾਂ ਨੂੰ ਪੰਜਾਬੀ ਲੋਕਾਂ ਨਾਲੋਂ ਪੂਰੀ ਤਰ੍ਹਾਂ ਕੱਟ ਦੇਣਾ ਸੀ। ਅੰਗਰੇਜ਼ ਇਸ ਬਾਰੇ ਵੀ ਆਪਣੇ ਮਨ ਵਿਚ ਸਪੱਸ਼ਟ ਸੀ ਕਿ ਉਹਨਾਂ ਨੂੰ ਮੁੜ ਕਦੀ ਪੰਜਾਬ ਨਹੀਂ ਆਉਣ ਦੇਣਾ। ਇਹ ਪੰਜਾਬੀ ਭਾਈਚਾਰੇ ਨੂੰ ਉਹਨਾਂ ਦੀ ਸਮਰੱਥ ਅਗਵਾਈ ਤੋਂ ਵਿਰਵਾ ਕਰਨ ਲਈ ਹੀ ਸੀ ਕਿ ਆਪਣੇ ਹੀ ਬਣਾਏ ਸਭੇ ਕੜੇ-ਕਾਨੂੰਨ ਛਿੱਕੇ ਉਤੇ ਟੰਗ ਕੇ ਕਦੀ ਵੀ ਸਰਕਾਰੀ ਤੌਰ ਉਤੇ ਉਹਨਾਂ ਦਾ ਥਹੁ-ਪਤਾ ਉਹਨਾਂ ਦੇ ਪਰਵਾਰ ਤੱਕ ਨੂੰ ਵੀ ਨਾ ਦੱਸਿਆ ਗਿਆ। ਇਸ ਸੂਰਤ ਵਿਚ ਕਿਸੇ ਚਿੱਠੀ-ਪੱਤਰ ਜਾਂ ਮੇਲ-ਮੁਲਾਕਾਤ ਦੀ ਸੰਭਾਵਨਾ ਦਾ ਤਾਂ ਸਵਾਲ ਹੀ ਨਹੀਂ ਸੀ ਉਠਦਾ। ਇਹ ਉਨ੍ਹਾਂ ਦੇ ਸਿਦਕੀ ਅਨੁਆਈਆਂ ਦੇ ਜਤਨ ਸਨ ਕਿ ਉਹ ਕਦੀ-ਨਾ-ਕਦੀ ਅਤੇ ਕਿਵੇਂ-ਨਾ-ਕਿਵੇਂ ਉਹਨਾਂ ਦੀ ਸੋਅ ਲਾ ਲੈਂਦੇ ਰਹੇ।

**ਲੋਕ-ਹਿਤ, ਕੁਰਬਾਨੀਆਂ ਅਤੇ ਸ਼ਹੀਦੀਆਂ ਦੀ ਅਟੁੱਟ ਲੜੀ ਵਰਗੇ ਸਿੱਖ ਇਤਿਹਾਸ ਵਿਚ ਗੁਰੂ ਰਾਮ ਸਿੰਘ ਦਾ ਅਦੁਤੀ ਜੀਵਨ-ਸੰਘਰਸ਼ ਅਥਾਹ ਪ੍ਰੇਰਨਾ ਦਾ ਸੋਮਾ ਹੈ। ਸਾਡੇ ਸਮੇਂ ਵਿਚ ਇਸ ਸੰਘਰਸ਼ਮਈ ਜੀਵਨ ਤੋਂ ਮਿਲਦਾ ਪ੍ਰਮੁੱਖ ਸਬਕ ਇਹੋ ਹੈ ਕਿ ਇਤਿਹਾਸ ਵਿਚ ਜਦੋਂ ਕਦੀ ਵੀ ਰਾਜੇ ਸ਼ੀਂਹ ਅਤੇ ਮੁਕੱਦਮ ਕੁੱਤੇ ਬਣਨ, 'ਅਤਿ-ਨੀਚਾਂ' ਦਾ ਸਾਥ ਦਿੰਦਿਆਂ ਲੋਕ-ਹਿਤ ਦੇ ਪੈਂਤਰੇ ਉਤੇ ਡਟਣਾ ਹੀ ਸੱਚਾ ਧਰਮ ਹੈ!**

# ਸੰਤ ਖਾਲਸਾ ਸਾਜਿਆ

*—ਕਿਰਪਾਲ ਸਿੰਘ ਕਸੇਲ*

ਸੰਤ-ਖਾਲਸਾ ਸਾਜਿਆ, ਸਤਿਗੁਰ ਸੱਚੇ ਰਾਮ।
ਭੈਣੀ ਸਤਿਗੁਰ ਪ੍ਰਗਟਿਓ, ਗੱਲ ਹੋਈ ਸੀ ਆਮ।
ਭੰਬਟ ਆਏ ਸ਼ਮ੍ਹਾਂ ਤੇ, ਹੋਏ ਸਨ ਕੁਰਬਾਨ।
ਮਿਲੀ ਨਾਮ ਦੀ ਦਾਤ ਸੀ, ਕੂਕਾ ਪੰਥ ਮਹਾਨ।
ਸੁਤੰਤਰਤਾ ਇਤਿਹਾਸ ਵਿਚ, ਖੁਲ੍ਹਿਆ ਨਵਾਂ ਸੀ ਬਾਬ।
ਚੀਨੀ ਵਾਲੇ ਪਾਤਸ਼ਾਹ- ਦਾ ਹੋਇਆ ਵਡ-ਪ੍ਰਤਾਪ।
ਜਾਣੇ ਕੁਲ ਜਹਾਨ ਇਹ, ਪ੍ਰਥਮ ਇਹ ਸੰਗਰਾਮ।
ਸਤਿਗੁਰ ਹੱਥੀਆਂ ਵੰਡਿਆ, ਦੇਸ਼ ਭਗਤੀ ਦਾ ਜਾਮ।
ਸਤਿਗੁਰ ਘੜਿਆ ਸੰਤ ਸੀ, ਨਾਮ ਜੀਦਾ ਆਧਾਰ।
ਸੱਚਾ-ਸੁੱਚਾ ਚਲਨ ਦਾ, ਸੇਵਾ ਤੇ ਉਪਕਾਰ।
ਝੂਠ ਕਦੀ ਨਾ ਬੋਲਦਾ, ਨਾ ਵਰਤੇ ਮਦ ਤੇ ਮਾਸ।
ਨਿਰਭੈਅ ਤੇ ਆਜ਼ਾਦ ਉਹ, ਸਤਿਗੁਰ ਦਾ ਹੀ ਦਾਸ।
ਟੱਕਰ ਲਈ ਸਾਮਰਾਜ ਨਾਲ, ਅੰਗਰੇਜ਼ ਜੋ ਨੀਤੀਵਾਨ।
ਸਤਿਗੁਰ ਕੌਤਕ ਵੇਖ ਕੇ, ਹੋਇਆ ਸੀ ਹੈਰਾਨ।
ਅਰਾਈਆਂ ਭੈਣੀ ਬਣ ਗਿਆ, ਮਹਾਂ-ਪਵਿੱਤਰ ਧਾਮ।
ਸ਼ਾਂਤੀ ਤੇ ਕ੍ਰਾਂਤੀ ਜਿਥੇ, ਬੈਠੀਆਂ ਇਕੋ ਥਾਨ।
ਉਸ ਨਗਰ ਦੀ ਮਹਿਮਾ ਅੱਜ, ਫੈਲੀ ਵਿਚ ਜਹਾਨ।
ਜਾਣੇ ਕੁਲ ਲੋਕਾਈ ਇਹ, ਮਹਾਂ-ਪਵਿੱਤਰ ਸਥਾਨ।

## ਬੁਰਾ ਜਾਪਿਆ / *—ਅਜੈਬ ਸਿੰਘ*

ਮੇਰਾ ਸੱਚ ਕਹਿਣਾ ਬੁਰਾ ਜਾਪਿਆ,
ਉਹਨੂੰ ਸੁੱਚਾ ਗਹਿਣਾ ਬੁਰਾ ਜਾਪਿਆ।

ਪਸਰਿਆ ਹਨੇਰਾ ਖਿਸਕਦਾ ਫਿਰੇ,
ਨਿੱਕਾ ਟਟਹਿਣਾ ਬੁਰਾ ਜਾਪਿਆ।

ਵਾਸੀਆਂ ਨੂੰ ਨਦੀ ਦੀ ਬੜੀ ਦੇਣ ਸੀ,
ਬਸਤੀ 'ਚ ਵਹਿਣਾ ਬੁਰਾ ਜਾਪਿਆ।

ਹਾਸੇ ਤੇ ਠੱਠੇ ਜੁਆਨਾਂ ਦੀ ਸ਼ਾਨ,
ਥਾਂ ਥਾਂ ਤੇ ਖਹਿਣਾ ਬੁਰਾ ਜਾਪਿਆ।

ਬੰਦਾ ਉਹੀ ਜੋ ਡਿਗਦੇ ਨੂੰ ਸਾਂਭੇ,
ਜੋ ਡੇਗੇ ਕਲਹਿਣਾ ਬੁਰਾ ਜਾਪਿਆ।

ਬਿਨਾਂ ਜੂਝਿਆਂ ਹੱਕ ਨਾ ਦੇਵੇ ਕੋਈ,
ਅਨਿਆਂ ਨੂੰ ਸਹਿਣਾ ਬੁਰਾ ਜਾਪਿਆ।

ਇਕ ਦੂਸਰੇ ਨੂੰ ਨਾ ਜਾਣੇ ਕੋਈ,
ਸ਼ਹਿਰਾਂ 'ਚ ਰਹਿਣਾ ਬੁਰਾ ਜਾਪਿਆ।

ਮੰਦਰ, ਮਸੀਤੀਂ ਦੁਆ ਮੰਗੀਏ
ਮਸਜਿਦ ਦਾ ਢਹਿਣਾ ਬੁਰਾ ਜਾਪਿਆ।

ਅਸੀਸ, ਦੀ ਮਾਲ, ਕਪੂਰਥਲਾ।

# ਅੱਖਰਾਂ ਨੂੰ ਅਹਿਸਾਸ ਦਈਂ

*—ਪ੍ਰੋ. ਕੁਲਵੰਤ ਔਜਲਾ*

ਰਾਹਤ ਦੇਵੀਂ ਜ਼ਖ਼ਮਾਂ ਨੂੰ ਤੇ ਅੱਖਰਾਂ ਨੂੰ ਅਹਿਸਾਸ ਦਈਂ
ਜੀਊਣ ਵਾਸਤੇ ਹਰ ਬੰਦੇ ਨੂੰ ਭਲੇ ਦਿਨਾਂ ਦੀ ਆਸ ਦਈਂ

ਮੁੱਕ ਨਾ ਜਾਣ ਕਿਤੇ ਇਹ ਪੈਂਡੇ,
ਸੁੱਕ ਨਾ ਜਾਣ ਕਿਤੇ ਇਹ ਨਦੀਆਂ
ਖ਼ੁਸ਼ਕ ਹੋ ਰਹੀ ਮਨ ਮਿੱਟੀ ਨੂੰ,
ਸੱਜਰੇ ਕੁਝ ਸਵਾਸ ਦਈਂ

ਲਿਪੀ, ਅੱਖਰਾਂ, ਬੋਲਾਂ, ਰੰਗਾਂ, ਸਾਝਾਂ, ਸੁਰਾਂ ਤੇ ਕਲਮਾਂ ਨੂੰ
ਉਗਣ ਦੇ ਲਈ ਧਰਤੀ ਬਖ਼ਸ਼ੀਂ, ਫੈਲਣ ਲਈ ਆਕਾਸ਼ ਦਈਂ

ਨਾ ਮੰਗਾਂ ਪੈਸਾ ਤੇ ਸ਼ੋਹਰਤ, ਨਾ ਲੋਚਾਂ ਮੈਂ ਤਾਕਤ ਹੀ
ਮੇਰੇ ਦਿਲ ਵਿਚ ਸਭਨਾਂ ਦੇ ਲਈ, ਅਰਜ਼ ਅਤੇ ਅਰਦਾਸ ਦਈਂ

ਨਾ ਹੀ ਉੱਗੇ ਸੂਹੇ ਸੁਪਨੇ, ਨਾ ਹੀ ਸ਼ਬਦ ਬਣੇ ਸਮਸ਼ੀਰ
ਫ਼ਿਕਰਾਂ ਨਾਲ ਧੜਕਦੇ ਧੜ ਨੂੰ ਧੀਰਜ ਤੇ ਧਰਵਾਸ ਦਈਂ

ਮੈਨੂੰ ਨਹੀਂ ਚਾਹੀਦੇ ਏਹ, ਇੱਟਾਂ ਤੇ ਪੱਥ੍ਹਾਂ ਦੇ ਅੰਬਰ
ਸੁਪਨਿਆਂ ਦੇ ਲਈ ਮੈਨੂੰ ਮੇਰੇ ਪਿੰਡ ਦਾ ਖੂਹ ਖਰਾਸ ਦਈਂ

ਬੱਚੇ ਹੋਣ ਕਿਤਾਬਾਂ ਵਰਗੇ, ਹਰ ਇਕ ਨੂੰ ਰੋਜ਼ਗਾਰ ਮਿਲੇ
ਅੱਗਾਂ ਦੀ ਥਾਂ ਹਰ ਅੰਕੁਰ ਨੂੰ, ਮੌਲਣ ਦਾ ਇਤਿਹਾਸ ਦਈਂ

ਜ਼ਹਿਰ ਘੁਲੇ ਨਾ ਤਨ ਮਨ ਦੇ ਵਿਚ, ਨਾ ਬਰਸੇ ਹਿੰਸਾ ਦਾ ਮੀਂਹ
ਮਿੱਟੀ ਪਾਣੀ ਅਤੇ ਹਵਾ ਨੂੰ ਮਮਤਾ ਅਤੇ ਮਿਠਾਸ ਦਈਂ

ਅੰਤਿਮ ਵੇਲੇ ਮਾਂ ਦਾ ਚਿਹਰਾ ਦੇਖਣ ਲਈ ਨਾ ਆ ਹੋਵੇ
ਕਦੇ ਨਾ ਪੌਂਡ ਡਾਲਰਾਂ ਵਾਲਾ, ਬਚਿਆਂ ਨੂੰ ਬਨਵਾਸ ਦਈਂ

ਜ਼ੁਲਮ ਜਬਰ ਤੇ ਸਿਤਮ ਦੇਖ ਕੇ, ਚੁੱਪ ਜੇਹਾ ਨਾ ਹੋ ਜਾਵਾਂ
ਰੋਣ ਵਾਸਤੇ ਅਥਰੂ ਦੇਵੀਂ, ਜੂਝਣ ਲਈ ਵਿਸ਼ਵਾਸ਼ ਦਈਂ

ਇਸ ਕੁਲਵੰਤ ਵੇਚਾਰੇ ਨੂੰ ਵੀ, ਹੋ ਸਕਿਆ ਤਾਂ ਐ ਮੌਲਾ
ਹਰਫ਼ਾਂ ਦੇ ਨਾਲ ਮੋਹ ਮੁਹੱਬਤ ਤੇ ਸ਼ਾਇਰੀ ਲਈ ਪਿਆਸ ਦਈਂ।

# ਪਾਣੀ

—ਡਾ. ਹਰਨੇਕ ਸਿੰਘ ਕੋਮਲ

ਕੁਦਰਤ ਨੇ ਜੋ ਬਖ਼ਸ਼ੀ ਸਾਨੂੰ
ਸਭ ਤੋਂ ਵੱਡੀ ਦਾਤ ਹੈ ਪਾਣੀ
ਪਾਣੀ ਪਹਿਲਾ ਜੀਓ ਕਹਾਵੇ।

ਮੌਲੇ ਧਰਤੀ ਇਕਦਮ ਸਾਰੀ
ਪਾਣੀ ਬੱਦਲ ਬਣ ਕੇ ਵਰ੍ਹਦਾ
ਧਰਤੀ ਮਾਂ ਦੀ ਪਿਆਸ ਬੁਝਾਵੇ।

ਸੁੱਕੇ ਰੁੱਖ ਨੇ ਮੰਗਦੇ ਪਾਣੀ
ਵੱਡਾ ਦਾਤਾ, ਪਰਉਪਕਾਰੀ
ਰੁੱਖਾਂ ਨੂੰ ਜੋ ਪਾਣੀ ਪਾਵੇ।

ਠੰਡਾ, ਤੱਤਾ, ਕੌੜਾ, ਮਿੱਠਾ
ਭਾਰਾ ਪਾਣੀ, ਹੌਲਾ ਪਾਣੀ
ਪਾਣੀ ਕਿੰਨੇ ਰੂਪ ਵਟਾਵੇ।

ਜਲ-ਜੀਵਾਂ ਦੀ ਦੁਨੀਆ ਅਦਭੁਤ
ਸਾਗਰ ਸਭ ਦਾ ਮਹਾਂ ਨਗਰ ਹੈ
ਲੱਖ-ਕਰੋੜਾਂ ਜੰਤ ਸਮਾਵੇ।

ਪੋਹ-ਮਾਘ ਦੀਆਂ ਠੰਡੀਆਂ ਰਾਤਾਂ
ਅੱਧੀ ਰਾਤੀਂ ਖੇਤਾਂ ਦੇ ਵਿਚ
ਦੇਖੋ, ਹਲਵਾਹ ਪਾਣੀ ਲਾਵੇ।

ਧਰਤੀ 'ਤੇ ਜਦ ਔੜ ਹੈ ਲੱਗਦੀ
ਬੂੰਦ-ਬੂੰਦ ਨੂੰ ਤਰਸਣ ਪਰਾਣੀ
ਸੋਕੇ ਦਾ ਡਰ ਵੱਢ-ਵੱਢ ਖਾਵੇ।

ਉੱਚੀ ਥਾਂ 'ਤੇ ਇਹ ਨਾ ਟਿਕਦਾ
ਨੀਵੀਂ ਥਾਂ ਵੱਲ ਵਹਿੰਦਾ ਪਾਣੀ
ਨਿਮਰਤਾ ਦਾ ਪਾਠ ਪੜ੍ਹਾਵੇ।

ਰੰਗ-ਨਸਲ ਦਾ ਭੇਦ ਨਾ ਜਾਣੇ
ਪਾਣੀ ਸਾਡੀ ਜਾਤ ਨਾ ਪਰਖੇ
ਪਾਣੀ ਸਭ ਦੀ ਪਿਆਸ ਬੁਝਾਵੇ।

ਪਾਣੀ 'ਤੇ ਸੀ ਕਬਜਾ ਕਰ ਕੇ
ਬੈਠਾ ਹੋਇਆ ਵਲੀ ਕੰਧਾਰੀ
ਨਾਨਕ ਚਸ਼ਮਾ ਆਣ ਵਗਾਵੇ।

'ਨਾ ਕੋ ਬੈਰੀ ਨਾਹੀ ਬਿਗਾਨਾ'
ਇਹ ਗੱਲ ਸਮਝੇ ਭਾਈ ਘਨਈਆ
ਪਾਣੀ ਵੈਰੀ ਨੂੰ ਜੋ ਪਿਆਵੇ।

'ਸਰਵਣ' ਪੁੱਤ ਪਿਆਵੇ ਪਾਣੀ
ਸੇਵਾ ਮਾਂ-ਪਿਓ ਦੀ ਹੈ ਕਰਨੀ
ਕਥਾ-ਕਹਾਣੀ ਇਹ ਸਮਝਾਵੇ।

ਪੀਂਦੀ ਹੈ ਮਾਂ ਵਾਰ ਕੇ ਪਾਣੀ
ਜਿਸ ਦਾ ਪੁੱਤਰ ਲਾੜਾ ਬਣਕੇ
ਲੈ ਕੇ ਦੁਲਹਣ ਜਦ ਘਰ ਆਵੇ।

ਪਿੰਡ ਦੇ ਖੂਹ 'ਤੇ ਮੇਲਾ ਲਗਦਾ
ਪਾਣੀ ਭਰਦੀਆਂ ਸਨ ਮੁਟਿਆਰਾਂ
ਪਿੰਡ ਦਾ ਉਹ ਖੂਹ ਕੌਣ ਭੁਲਾਵੇ!

ਬੋੜ੍ਹ ਤੇ ਛੱਪੜ ਦੇਵੇ ਆੜੀ
ਤਾਰੀ ਲਾਉਂਦੇ ਮੁੰਡੇ-ਖੁੰਡੇ
ਯਾਦ ਹੈ ਬਾਕੀ, ਯਾਦ ਸਤਾਵੇ।

'ਜਲ ਮਿਲਿਆ, ਪਰਮੇਸਰ ਮਿਲਿਆ'
ਕਿੱਡੀ ਵੱਡੀ ਗੱਲ ਹੈ ਮਿੱਤਰੋ
ਬੰਦਾ ਸਮਝੇ, ਤੇ ਸਮਝਾਵੇ।

'ਪਵਣ ਗੁਰੂ ਪਾਣੀ ਪਿਤਾ'
ਪਾਣੀ ਕਰਤਾ, ਪਾਣੀ ਪਾਲਕ
ਪਾਣੀ ਦਾ ਜਸ ਕੀ ਕੋਈ ਗਾਵੇ।

ਹੜ੍ਹ ਦਾ ਪਾਣੀ ਆਪ-ਮੁਹਾਰਾ
ਸਾਰੇ ਹੱਦਾਂ-ਬੰਨ੍ਹੇ ਤੋੜੇ
ਕਰੇ ਤਬਾਹੀ ਜਿੱਥੇ ਆਵੇ।

ਪਾਣੀ ਵਗਦਾ ਰਹੇ ਤਾਂ ਚੰਗਾ
ਖੜ੍ਹ ਕੇ ਪਾਣੀ ਦੂਸ਼ਿਤ ਹੋਵੇ
ਜੀਵਨ-ਧਾਰਾ ਵਹਿੰਦੀ ਜਾਵੇ।

ਕੁਦਰਤ ਨਿਰਮਲ ਜਲ ਦਾ ਸੋਮਾ
ਇਸ ਨੂੰ ਦੂਸ਼ਿਤ ਕਰਦਾ ਬੰਦਾ
ਕਿਹੜਾ ਬੰਦੇ ਨੂੰ ਸਮਝਾਵੇ!

ਪਾਣੀ ਤਾਂ ਹੈ ਸਭ ਦਾ ਸਾਂਝਾ
ਪਾਣੀ ਤਾਂ ਹੈ ਰੱਬ ਦੀ ਬਖ਼ਸ਼ਿਸ਼
ਫਿਰ ਕਿਉਂ ਬੰਦਾ ਵੰਡਾਂ ਪਾਵੇ।

੦੧੬੩੭-੨੬੧੪੧੪

# ਚੋਣਵੇਂ ਪੰਜਾਬੀ ਸ਼ਿਅਰ



*—ਅਮਰ ਚਿੱਤਰਕਾਰ*

✧ ਭੂਤ, ਭਵਿੱਖ ਤੇ ਵਰਤਮਾਨ 'ਚੋਂ ਕਿਹੜਾ ਲੈ ਕੇ ਨਾਲ ਤੁਰਾਂ।
ਕਿਸਨੂੰ ਪਿੱਛੇ ਛੱਡਕੇ ਜਾਵਾਂ ਕਿਸਨੂੰ ਲੈ ਕੇ ਨਾਲ ਤੁਰਾਂ।

✧ ਇਸ ਮੇਲੇ ਵਿਚ ਕੌਣ ਗੁਆਚਾ ਕਿਹੜਾ ਮੇਰਾ ਆਪਣਾ ਸੀ,
ਸੱਚ ਤਾਂ ਇਹ ਹੈ 'ਅਮਰ' ਕਿ ਹਰ ਥਾਂ ਕਰਦਾ ਆਪਣੀ
ਭਾਲ ਤੁਰਾਂ।

✧ ਕੱਲ੍ਹ ਵੀ ਏਥੇ ਸਾਹ ਲੈਣਾ, ਨਾ ਸੌਖਾ ਸੀ,
ਅੱਜ ਵੀ ਔਖਿਆਂ ਹੋ ਕੇ ਹੌਕਾ ਭਰਿਆ ਹੈ।

✧ ਓਥੇ ਓਥੇ ਚਿੰਨ੍ਹ ਮਿਲੇ ਨੇ ਕਬਰਾਂ ਦੇ,
ਜਿੱਥੇ ਜਿੱਥੇ ਪੈਰ, ਅਮਰ ਨੇ ਧਰਿਆ ਹੈ।

*— ਕੰਵਰ ਚੌਹਾਨ*

✧ ਘਰ ਦੀਆਂ ਕੰਧਾਂ ਤੋਂ ਸਾਰੇ ਕਿਰਮਚੀ ਸਾਏ ਗਏ,
ਸਿੱਲ੍ਹੀਆਂ ਛੱਤਾਂ ਤੇ ਨਿੱਘੀ ਧੁੱਪ ਹੁਣ ਬਹਿਣੀ ਨਹੀਂ।

✧ ਸਾਂਭ ਕੇ ਰਖਿਆ ਸੀ ਜਿਸਨੂੰ ਕਿੰਨੀਆਂ ਸਦੀਆਂ 'ਕੰਵਰ',
ਗੱਲ ਉਹੋ ਮੇਰੇ ਗਰਾਂ ਦੀ ਜਿੰਦਾਂ ਹੁਣ ਰਹਿਣੀ ਨਹੀਂ।

✧ ਉਦੋਂ ਸਭ ਰਿਸ਼ਤੇ ਦੁਨੀਆਂ ਦੇ ਅਜਬ ਪ੍ਰਤੀਤ ਹੁੰਦੇ ਨੇ,
ਜਦੋਂ ਇਕ ਸ਼ਖਸ਼ ਆਪਣਾ ਹੋ ਕੇ ਵੀ ਆਪਣਾ ਨਹੀਂ ਹੁੰਦਾ।

*—ਡਾ. ਦੀਵਾਨ ਸਿੰਘ*

✧ ਕਿੰਨੀ ਘਾਤਕ ਤੇ ਭਿਆਨਕ ਅਜ ਦੀ ਜੰਗ ਹੋ ਗਈ,
ਵੇਖਕੇ ਦੁਨੀਆ ਦੀ ਹਾਲਤ ਨਰਕ ਵੀ ਸ਼ਰਮਾ ਗਇਆ।

*— ਡਾ ਹਰਭਜਨ ਸਿੰਘ*

✧ ਅਸੀਂ ਕਿਹਾ ਸੀ ਖਿਲਾਰ ਸਾਨੂੰ ਤਾਰਿਆਂ ਦੇ ਵਾਂਗ।
ਕਿਸੇ ਪੈਰ ਹੇਠ ਆਈਏ ਨਾ ਅੰਗਾਰਿਆਂ ਦੇ ਵਾਂਗ।

✧ ਚੰਨ ਤਾਰਿਆਂ ਨੂੰ ਧਰਤ ਤੇ ਉਤਾਰ ਕੇ ਰਹੂੰ,
ਛਾਤੀ ਅਰਸ਼ ਵਲ ਰਤਾ ਮੈਨੂੰ ਮਾਰ ਲੈਣ ਦੇ।

✧ ਮੇਰੇ ਸੂਰਜਾਂ ਦੀ ਭਾਲ ਭਲਾ ਕਿਨ੍ਹੇਂ ਝੱਲਣੀ,
ਇਹ ਹੈ ਰਾਤ ਇਹਨੂੰ ਕਾਲਖਾਂ ਖਿਲਾਰ ਲੈਣ ਦੇ।

✧ ਅਸੀਂ ਰੱਬ ਤਾਈਂ ਲੱਭਦੇ ਮਸੀਤ ਵੀ ਗਏ,
ਉਥੇ ਅੱਲਾ ਵਾਲੇ ਮਿਲੇ ਸਾਨੂੰ ਕਾਫ਼ਰਾਂ ਦੇ ਵਾਂਗ।

✧ ਸਮਝ ਕੇ ਸੋਚ ਕੇ ਬੋਲੋ, ਕੁਫ਼ਰ ਤੋਂ ਤੋਬਾ ਕਰੋ,
ਖੁਦਾ ਮੈਂ ਆਪ ਹਾਂ ਮੈਨੂੰ ਖੁਦਾ-ਨੁਮਾ ਨਾ ਕਹੋ।

✧ ਦਿਨੇ ਧੁੱਪ ਦੀ ਅਲਾਣੀ ਮੰਜੀ ਉਤੇ ਲੇਟੀਏ,
ਰਾਤੀਂ ਅੰਬਰਾਂ ਨੂੰ ਤਾਣ ਲਈਏ ਚਾਦਰਾਂ ਦੇ ਵਾਂਗ।

*— ਮਹਿੰਦਰ ਦੀਵਾਨਾ*

✧ ਯਾਰਾਂ ਨੇ ਤਲਵਾਰ ਦੇ ਅੱਗੇ ਅਜ ਤੱਕ ਧੌਣ ਝੁਕਾਈ ਨਾ,
ਜਦ ਉਠੀ ਤਲਵਾਰ ਤਾਂ ਇਹ ਸਿਰ ਹੋਇਆ ਹੋਰ ਉਚੇਰਾ ਹੈ।

✧ ਇਕ ਮੈਂ ਹਾਂ ਜੋ ਮਹਿਫ਼ਿਲ ਅੰਦਰ ਆਪਣਾ ਚਿਹਰਾ ਲੈ ਆਇਆ ਹਾਂ,
ਬਾਕੀ ਸਭ ਨੇ ਆਵਣ ਵੇਲੇ ਇਕ ਦੂਜੇ ਤੋਂ ਮੰਗੇ ਚਿਹਰੇ।

✧ ਇਸ ਬਸਤੀ ਦੇ ਵਣਜਾਰੇ ਵੀ ਬੜੇ ਅਜਬ ਨੇ, ਕਹਿੰਦੇ ਨੇ,
ਆਪਣੀ ਮਿੱਟੀ ਨੂੰ ਵੀ ਸੋਨਾ, ਹੋਰਾਂ ਦੇ ਸੋਨੇ ਨੂੰ ਪਿੱਤਲ।

✧ ਥਾਲੀ ਅੰਦਰ ਦੀਪ ਸਜਾ ਕੇ ਕਿਸ ਲਈ ਤੂੰ ਮੰਦਰ ਵਿਚ ਜਾਵੇਂ,
ਮੈਨੂੰ ਸਭ ਕੁਝ ਦੱਸ ਦੇਂਦਾ ਹੈ ਮੰਦਰ ਪਿੱਛੇ ਉਗਿਆ ਪਿੱਪਲ।

✧ ਜੇ ਲੋਕਾਂ ਦੇ ਲੇਖਕ ਹੋ ਤਾਂ ਲੋਕਾਂ ਵਰਗੀ ਬਾਤ ਕਹੋ।
ਸੂਰਜ ਨਿਕਲੇ ਤਾਂ ਦਿਨ ਆਖੋ ਰਾਤ ਪਵੇ ਤਾਂ ਰਾਤ ਕਹੋ।

✧ ਆਪਣੇ ਹੱਥੀਂ ਜੋ ਡੁੱਲਿਆ ਹੈ ਆਪਣਾ ਖ਼ੂਨ ਪੁਕਾਰ ਰਿਹਾ,
ਖ਼ੂਨ ਹੈ ਆਖਰ ਖ਼ੂਨ ਇਹਨੂੰ ਨਾ, ਹੋਲੀ, ਨਾ ਬਰਸਾਤ ਕਹੋ।

✧ ਇਕ ਪਾਸੇ ਜਜ਼ਬਾਤ ਖੜੇ ਨੇ ਦੂਜੇ ਪਾਸੇ ਸੋਚ ਖੜੀ,
ਦੀਵਾਨੇ ਜੇ ਕਹਿ ਸਕਦੇ ਹੋ ਤਾਂ ਦੋਹਾਂ ਦੀ ਬਾਤ ਕਹੋ।

**ਪੇਸ਼ਕਾਰ : ਚਰਨ ਸੀਚੇਵਾਲਵੀ**
੪੨੮, ਗੁਰੂ ਨਾਨਕ ਪੁਰਾ (ਵੈਸਟ)
ਡਾਕਖਾਨਾ ਚੌਗਿੱਟੀ
ਜਲੰਧਰ -੧੪੪੦੦੯
ਫੋਨ —੦੧੮੧-੨੨੩੧੬੫੪



# ਹਸਨਪੁਰੀ

ਨਿੱਤ ਚੌਮੁਖੀਏ ਦੀਪ ਜਗਾਏ ਹਸਨਪੁਰੀ।
ਅੰਧਕਾਰ ਦੇ ਤਾਈਂ ਮਿਟਾਏ ਹਸਨਪੁਰੀ।

ਗੀਤਾਂ ਦੇ ਗਲ ਕੈਂਠੇ ਪਾਏ ਹਸਨਪੁਰੀ।
ਛਣ ਛਣ ਸ਼ਬਦਾਂ ਨੂੰ ਛਣਕਾਏ ਹਸਨਪੁਰੀ।

ਗੀਤ ਕਵਾਲੀ ਗ਼ਜ਼ਲ ਜਦੋਂ ਵੀ ਲਿਖਦਾ ਹੈ
ਸਭਨਾਂ ਵਿਚ ਹੀ ਖ਼ੁੱਦ ਢੱਲ ਜਾਏ ਹਸਨਪੁਰੀ।

ਸੇਧ ਨਵੀਂ ਉਹ ਦੇਵੇ ਸੋਹਣੇ ਜੀਵਨ ਦੀ
ਜਦ ਵੀ ਕੋਈ ਫਿਲਮ ਬਣਾਏ ਹਸਨਪੁਰੀ।

ਕਿਰਤੀ ਕਿਰਤ ਕਰੇਂਦਿਆਂ ਆਪਣੇ ਗੀਤਾਂ ਵਿਚ
ਹਰ ਕਿਰਤੀ ਦਾ ਦਰਦ ਸੁਣਾਏ ਹਸਨਪੁਰੀ।

ਭਾਵੇਂ ਐਡਾ ਵੱਡਾ ਹੈ ਫਨਕਾਰ ਉਹ ਖੁਦ
ਚਿੱਤਰਕਾਰ ਨੂੰ ਸੀਸ ਨਿਵਾਏ ਹਸਨਪੁਰੀ

ਜੋ ਕੰਡਿਆਲੀ ਤਾਰ ਅਸਾਂ ਨੂੰ ਵੰਡਦੀ ਹੈ
ਚਾਹੁੰਦਾ ਹੈ ਉਹ ਫੁੱਲ ਬਣ ਜਾਏ ਹਸਨਪੁਰੀ।

ਚੇਤੇ ਕਰ ਕਰ ਆਪਣੇ ਬੇਲੀ ਅਸਲਮ ਨੂੰ
ਬੂਟੇ ਪਿਆਰ ਦੇ ਮਨਾਂ 'ਚ ਲਾਏ ਹਸਨਪੁਰੀ

ਇੱਜ਼ਤ ਮਾਨ ਤੇ ਸ਼ੁਹਰਤ ਜਗ ਦੀ ਪਾ ਕੇ ਵੀ
ਆਪਣੀ ਮਾਂ ਨਾ ਕਦੀ ਭੁਲਾਏ ਹਸੁਨਪੁਰੀ।

ਲਾਚਾਰੀ ਦੀ ਮਾਰੀ ਕਿਸੇ ਪੰਜਾਬਣ ਨੂੰ
ਕੱਢ ਨਰਕਾਂ 'ਚੋਂ ਘਰ ਪਹੁੰਚਾਏ ਹਸਨਪੁਰੀ।

ਖੁਸ਼ੀਆਂ ਖੇੜੇ ਹਾਸੇ ਵੰਡੇ ਸਭਨਾਂ ਨੂੰ
ਭਾਵੇਂ ਖੁਦ ਸੌ ਦਰਦ ਹੰਢਾਏ ਹਸਨਪੁਰੀ।

ਕਵਿਤਾ ਉਸ ਦੀ ਦੀਵੇ ਬਾਲੇ ਨੇਹਰੇ ਵਿਚ
ਤਨ, ਮਨ, ਰੂਹ ਤਿੰਨੇ ਰੁਸ਼ਨਾਏ ਹਸਨਪੁਰੀ।

ਗੀਤਾਂ ਦੇ ਫੁੱਲ ਖਿੜ ਪੈਂਦੇ ਨੇ ਮਨ ਅੰਦਰ
ਮਿੱਠਾ ਮਿੱਠਾ ਜਦ ਮੁਸਕਾਏ ਹਸਨਪੁਰੀ।

ਜਿਸ ਤੋਂ ਉਸ ਨੂੰ ਪਿਆਰ ਦਾ ਅੰਮ੍ਰਿਤ ਮਿਲਿਆ ਸੀ
ਉਸ ਅੰਮ੍ਰਿਤ ਨੂੰ ਕਿਵੇਂ ਭੁਲਾਏ ਹਸਨਪੁਰੀ

ਰਿਸ਼ਵਤਖੋਰਾਂ ਅਤੇ ਪਾਖੰਡੀ ਸਾਧਾਂ ਤੇ
ਤਿੱਖੇ ਨਸ਼ਤਰ ਤੀਰ ਚਲਾਏ ਹਸਨਪੁਰੀ।

ਮਿੱਠੇ ਮਿੱਠੇ ਨਗਮੇਂ ਇਹ ਜੋ ਲਿਖਦਾ ਹੈ
ਮਿੱਠੀਆਂ ਚੀਜ਼ਾਂ ਤੇ ਮਰ ਜਾਏ ਹਸਨਪੁਰੀ।

ਹੁਸਨ ਪੰਜਾਬਣ ਦਾ ਜਦ ਚਿਤਰੇ ਸ਼ਬਦਾਂ ਵਿਚ
ਸੁੰਦਰਤਾ ਦਾ ਮੀਂਹ ਬਰਸਾਏ ਹਸਨਪੁਰੀ।

ਫੁੱਲ ਟਹਿਣੀਆਂ ਪੱਤੇ ਨੱਚਣ ਝੂਮਣ ਸਭ
ਜਦ ਵੀ ਸੁਰ ਵਿਚ ਗੀਤ ਸੁਣਾਏ ਹਸਨਪੁਰੀ।

ਲਿਖਦਾ ਲਿਖਦਾ ਮੋਤੀ ਪੰਜ ਦਰਿਆਵਾਂ ਦੇ
ਕੋਹਿਨੂਰ ਹੀਰਾ ਬਣ ਜਾਏ ਹਸਨਪੁਰੀ।

—ਕੁਲਵੰਤ ਜਗਰਾਉਂ
੪-ਸ਼ਹੀਦ ਕਰਨੈਲ ਸਿੰਘ ਨਗਰ ਫੇਜ਼-੨
ਪੱਖੋਵਾਲ ਰੋਡ, ਲੁਧਿਆਣਾ-੧੩
ਫੋਨ : (0161) 2561433

## ਗ਼ਜ਼ਲ / *ਗੁਰਦਿਆਲ ਰੌਸ਼ਨ*

ਤੁਰ ਗਿਆ ਹੈ ਉਹ ਨਵਾਂ ਸੰਸਾਰ ਦੇਖਣ ਵਾਸਤੇ।
ਛੱਡ ਗਿਆ ਮੈਨੂੰ ਇਕੱਲਾ ਰੋਜ਼ ਤੜਫਣ ਵਾਸਤੇ।

ਸਾਂਵਲੇਪਨ 'ਤੇ ਕਰੀਮਾਂ ਦੇਰ ਤਕ ਨਾ ਰਹਿੰਦੀਆਂ,
ਲਾਲ ਰੰਗ ਕਾਫ਼ੀ ਨਹੀਂ ਹੁੰਦਾ ਪਲੱਤਣ ਵਾਸਤੇ।

ਜ਼ਖ਼ਮ ਖਾਓ ਦਰਦ ਪਾਓ ਖਾਓ ਦਰ ਦਰ ਠੋਕਰਾਂ,
ਖਿੜਖਿੜਾਉਂਦੀ ਜ਼ਿੰਦਗੀ ਦੇ ਗੀਤ ਸਿਰਜਣ ਵਾਸਤੇ।

ਰਹਿ ਗਿਆ ਉਹ ਓਪਰੀ ਮਿੱਟੀ ਦਾ ਹੋ ਕੇ ਰਹਿ ਗਿਆ,
ਉਹ ਗਿਆ ਪਰਦੇਸ ਨੂੰ ਸੀ ਘਰ ਨੂੰ ਪਰਤਣ ਵਾਸਤੇ।

ਹੋ ਰਿਹਾ ਹੈ ਕੀ ਕੀ ਖੁੱਲ੍ਹੇਆਮ ਆ ਕੇ ਦੇਖ ਤੂੰ,
ਰੱਖ ਨਾ ਕੰਧਾਂ 'ਚ ਝੀਤਾਂ ਬਾਹਰ ਝਾਕਣ ਵਾਸਤੇ।

ਉੱਠਣੇ ਦਾ ਬੈਠਣੇ ਦਾ ਢੰਗ ਆਉਣਾ ਚਾਹੀਦੈ,
ਕੁਝ ਕੁ ਤਾਂ ਤਾਲੀਮ ਚਾਹੀਦੀ ਹੈ ਬੋਲਣ ਵਾਸਤੇ।

ਸੋਚਦਾ ਹਾਂ ਮੈਂ ਕਈ ਵਾਰੀ ਕਿ ਸੋਚਾਂ ਹੋਰ ਕੁਝ,
ਏਸ ਦਿਲ ਵਿਚ ਪਰ ਨਾ ਕੁਝ ਬਚਿਆ ਹੈ ਸੋਚਣ ਵਾਸਤੇ।

ਦਿਲ ਦੇ ਵਿਚ ਇਹ ਯਾਦ ਰੱਖੋ ਹਾਰਦੇ ਹਾਂ ਜਿੱਤ ਲਈ,
ਆਦਮੀ ਡਿੱਗਦਾ ਹੈ ਜਦ ਡਿੱਗਦਾ ਹੈ ਉੱਠਣ ਵਾਸਤੇ।

ਆਮ ਵਾਂਗੂੰ ਧਰਤ ਉੱਤੇ ਵਿਚਰਨਾ ਗੱਲ ਹੋਰ ਹੈ,
ਹੌਸਲਾ ਚਾਹੀਦਾ ਹੈ ਅੰਬਰ 'ਚ ਉੱਡਣ ਵਾਸਤੇ।

ਰੁੱਖ 'ਤੇ ਸੁੱਤੇ ਪਏ ਸਭ ਪੰਛੀਆਂ ਨੂੰ ਕਹਿ ਦਿਓ,
ਉੱਠ ਖੜ੍ਹੋ ਹੁਣ ਆਫ਼ਤਾਂ ਦੇ ਨਾਲ ਨਿਪਟਣ ਵਾਸਤੇ।

ਸਿਰਫ਼ ਦੇਖੀ ਹੀ ਨਾ ਜਾਓ ਰੋਜ਼ ਦਿਲਕਸ਼ ਮੂਰਤਾਂ,
ਹੋਰ ਕੁਝ ਵੀ ਹੈ ਬੜਾ ਦੁਨੀਆਂ 'ਚ ਦੇਖਣ ਵਾਸਤੇ।

ਕਾਫ਼ਿਲੇ ਤੋਂ ਬਾਹਰ ਕੀਤਾ ਹੈ ਉਨ੍ਹਾਂ ਨੂੰ ਇਸ ਲਈ,
ਉਹ ਤੁਲੇ ਹਨ ਆਪਣਾ ਇਖ਼ਲਾਕ ਵੇਚਣ ਵਾਸਤੇ।

ਤੇਰੇ ਦਰਵਾਜ਼ੇ ਦੇ ਸਾਹਵੇਂ ਜਿੰਨਾਂ ਪਾਣੀ ਹੈ ਖੜ੍ਹਾ,
ਹੱਡੀਆਂ ਤੁੜਵਾਉਣ ਲਈ ਕਾਫ਼ੀ ਹੈ ਤਿਲਕਣ ਵਾਸਤੇ।

ਪਹਿਲਾਂ ਵਾਂਗੂੰ ਸਾਹਮਣੇ ਹੈ ਫੇਰ ਇਕ ਵਾਰੀ ਖੜ੍ਹੀ,
ਇਮਤਿਹਾਨਾਂ ਦੀ ਲੜੀ 'ਰੌਸ਼ਨ' ਨੂੰ ਪਰਖਣ ਵਾਸਤੇ।

*ਬੀ ੩੩/੧੫੧੦ ਨਿਊ ਅਸ਼ੋਕ ਨਗਰ -ਏ, ਜਲੰਧਰ*
*ਬਾਈ ਪਾਸ, ਲੁਧਿਆਣਾ-੮*

## ਦੋ ਗ਼ਜ਼ਲਾਂ

*—ਸਿਰੀ ਰਾਮ ਅਰਸ਼*

ਕਰ ਲਏ ਸੁਪਨੇ 'ਚ ਮੈਂ ਦਰਸ਼ਨ ਉਨ੍ਹਾਂ ਦੇ ਜਿਸ ਘੜੀ।
ਉਸ ਘੜੀ ਤੋਂ ਲੱਗ ਗਈ ਹੈ ਘਰ 'ਚ ਖ਼ੁਸ਼ੀਆਂ ਦੀ ਝੜੀ।

ਦੇਖ ਕੇ ਤੇਜੱਸਵੀ ਮਸਤਕ 'ਚੋ ਸਿੰਮਦੇ ਨੂਰ ਨੂੰ,
ਕੰਬ ਰਹੀ ਹੈ ਹੋਂਦ ਨ੍ਹੇਰੇ ਦੀ ਬਨੇਰੇ 'ਤੇ ਖੜੀ।

ਫੜ ਲਿਆ ਹੈ ਜਦ ਤੋਂ ਪੱਲਾ ਬ੍ਰਹਮ ਦੇ 'ਅਵਤਾਰ' ਦਾ,
ਉਸ ਤੋਂ ਮਗਰੋਂ ਮੇਰੇ ਰਾਹ ਵਿਚ ਕੋਈਔਕੜ ਨਾ ਅੜੀ।

ਮੈਂ ਉਨ੍ਹਾਂ ਦੀ ਆਸਥਾ ਦੀ ਬੰਨ੍ਹ ਲਈ ਰੱਖੜੀ ਜਦੋਂ,
ਖੁੱਲ੍ਹ ਗਈ ਹੱਥਾਂ ਤੋਂ ਸ਼ੋਸ਼ਣ ਦੀ ਭਿਅੰਕਰ ਹੱਥਕੜੀ।

ਮੈਂ ਕਿਵੇਂ ਦਿਲ ਤੋਂ ਵਿਸਾਰਾਂ ਉਹ ਨਿਰੰਕਾਰੀ ਸਰੂਪ
ਦਿੱਬ-ਸੂਰਤ ਹੈ ਜਿਨ੍ਹਾਂ ਦੀ ਦਿਲ ਦੇ ਸ਼ੀਸ਼ੇ ਵਿਚ ਜੜੀ।

ਖ਼ੁਦ ਨੂੰ ਉੱਤਮ ਨੂਰ ਕਹਿੰਦੇ ਨੇ ਜੋ ਇਸ ਸੰਸਾਰ ਵਿਚ,
ਲੋਅ ਟਟਹਿਣੇ ਦੀ ਉਨ੍ਹਾਂ ਤੋਂ ਨਾ ਗਈ ਅੱਜ ਤੱਕ ਫੜੀ।

ਜਿਸ ਥੜ੍ਹੀ ਤੋਂ ਮਿਲ ਰਹੇ ਹਨ ਵਰ ਹਰਇਕ ਨੂੰ ਬੇਸ਼ੁਮਾਰ,
ਲੋਕ ਉਸ ਨੂੰ ਆਖਦੇ ਹਨ ਮੇਰੇ ਮੁਰਸ਼ਦ ਦੀ ਥੜ੍ਹੀ।

ਮੇਰੇ ਦਾਮਨ ਤੇ ਉਨ੍ਹਾਂ ਦੀ ਮਿਹਰ ਵਿਚ ਪਾੜਾ ਅਸੀਮ
'ਅਰਸ਼' ਬਖ਼ਸ਼ਿਸ਼ ਦੀ ਤਜੱਲੀ ਨਾ ਗਈ ਮੈਥੋਂ ਫੜੀ।



ਯਾਰੋ! ਇਹ ਕਹੀ ਰੁੱਤ ਹੈ, ਨਾ ਮੀਂਹ ਹੈ ਨਾ ਕਣੀ ਹੈ।
ਉਂਜ ਹੜ੍ਹ ਦੇ ਸਬੰਧ ਸ਼ਹਿਰ 'ਚ ਜਾਨਾਂ ਤੇ ਬਣੀ ਹੈ।

ਇਹ ਨਾਰ ਨੂੰ ਫੜ ਕੇਸਾਂ ਤੋਂ ਲੈ ਆਇਆ 'ਦੁਸ਼ਾਸਨ',
'ਅਰਜੁਨ' ਦੇ ਧਨੁਸ਼-ਅਣਖ ਦੀ ਫਿਰ ਡੋਰ ਤਣੀ ਹੈ।

ਕਲਿਜੁਗ 'ਚ ਕਿਸੇ ਨਾਰ ਨੇ ਕੰਜਕ ਨਹੀਂ ਜਣਨੀ,
ਇਸ ਦੌਰ 'ਚ ਜਣਨੀ ਨੇ ਤਾਂ ਬਸ ਪੀੜ ਜਣੀ ਹੈ

ਇਸ ਰੁੱਖ ਨੂੰ ਉਨ੍ਹਾਂ ਛਾਂਗਿਆਂ ਨਿੱਤ ਯੱਗ ਰਚਾ ਕੇ,
ਹੈਰਾਨ ਨੇ ਸਭ ਫੇਰ ਵੀ ਛਾਂ ਰੁੱਖ ਦੀ ਘਣੀ ਹੈ।

ਉਸ ਘਰ 'ਚ ਕਿਵੇਂ ਯਾਰ ਤੂੰ ਭੈਅ-ਮੁਕਤ ਰਹੇਂਗਾ,
ਜਿਸ ਘਰ ਦੇ ਬਗ਼ੀਚੇ 'ਚ ਖਿੜੀ ਨਾਗ-ਫਣੀ ਹੈ।

ਉਸ ਨਾਗ ਨੂੰ ਲੱਭਣਾ ਹੈ ਤਾਂ ਵਰਮੀ 'ਚ ਉਤਰ ਜਾ,
ਜਿਸ ਨਾਗ ਦੇ ਕਬਜ਼ੇ 'ਚ ਅਮੁੱਲ ਨਾਗ-ਮਣੀ ਹੈ।

ਤੈਨੂੰ ਕੀ ਪਤੈ ਹਿਜਰ 'ਚ ਹੁੰਦੀ ਹੈ ਮਜ਼ਾ ਕੀ?
ਬਸ ਜਾਣਦਾ ਹੈ 'ਅਰਸ਼' ਜਿਹਦੇ ਦਿਲ ਤੇ ਬਣੀ ਹੈ।

*੨੦੪, ਸੈਕਟਰ, ੬੫*
*ਮੁਹਾਲੀ।*

# ਸੁਹਾਗਣ

—ਦਲਬੀਰ ਸਿੰਘ ਤਰਸ
ਅਸਟ੍ਰੇਲੀਆ

(੧)

ਜਿਸ ਅੰਦਰ ਪ੍ਰਭ ਤੇਰਾ ਵਾਸਾ, ਮਾਰ ਨਾ ਕੋਈ ਪਾਵੇ,
ਤੇਰਾ ਹੋ ਹੇ ਤੂੰ ਹੀ ਹੋਇਆ, ਫਿਰ ਗਰਭ ਜੂਨ ਨਾ ਆਵੇ।

ਸਤਿਗੁਰ ਤੋਂ ਇਕ ਬੂੰਦ ਥਿਆਈ, ਆਤਮ ਰਸ ਰਸ ਹੋਈ,
1: ਇ ਕਾਲ ਫਾਸ ਦੀ ਸਪਣੀ ਡੋਰੀ, ਸੈ ਕੁਹ ਜਾ ਦੂਰ ਖਲੋਈ।

ਕੰਵਲ ਫੁੱਲ ਬਣ ਚਰਨੀ ਵਸੀਏ, ਐਸਾ ਜੀਣ ਹਮਾਰਾ,
2: ਉੱਤ ਕਿਰਪਾਰੀ ਹੋ ਕੇ ਪਾਇਆ, ਰੱਬੀ ਗੁਣ ਸੰਚਾਰਾ।

ਤੂੰ ਜਿਸੇ ਭੁਲਾਇਆ ਸਾਰੇ ਭੁੱਲੇ, ਵਾਂਗ ਕੱਖਾਂ ਦੇ ਰੁੱਲੇ,
3: ਜਗਤਿ ਮਾਇਆਦੇ ਸਾਰੇ ਹੱਲੇ, ਬਣ ਬਣ ਨ੍ਹੇਰੀ ਝੁੱਲੇ।

ਜੇ ਤੂੰ ਚਾਹਵੇਂ ਤਾਂ ਮੈਂ ਚਾਹਵਾਂ;
ਬਿਨਾ ਆਗਿਆ ਕੁੱਛ ਨਾ ਪਾਵਾਂ;
ਆਪੇ ਕਾਟੇਂ ਸਗਲੇ ਸੰਕਟ,
4 : ਤੇਰੇ ਨਾਲ ਹੀ ਤੈਨੂੰ ਧਿਆਵਾਂ।

1: ਇ-ਇਹ 2: ਉੱਤ ਕਿਰਪਾਰੀ-ਉਸ ਦੀ ਕਿਰਪਾ ਦਾ ਪਾਤਰ
3 ਜਗਤਿ-ਜੱਗ ਦੀ 4 : ਤੇਰੇ ਨਾਲ-ਤੇਰੀ ਰਜ਼ਾ ਅਨੁਸਾਰ।

(੨)

ਪ੍ਰਭ ਜੀ ਆਪੇ ਆਣ ਜਗਾਇਆ, 1: ਸਤਿਗੁਰੁ ਸਰਨੀ ਲਾਇਆ,
ਸਤਿਗੁਰ 2 : ਪ੍ਰਭੁ ਜੀ ਰਚੇ ਰਹਿਣ ਲਈ, ਗੁਰਮੰਤਰ ਦਿਰੜਾਇਆ।

ਗੁਰਮੰਤਰ ਦੀ ਟੇਕ ਲਈ, ਸਾਡੀ ਲੋਅ ਬਣ ਚੇਤਨ ਜਾਗੀ,
ਚਾਨਣ ਚਾਨਣ ਹੁੰਦੇ ਗਏ, ਸਾਡੀ 3: ਗਾੜ੍ਹ ਬਣ ਲਿਵ ਲਾਗੀ।

ਗਾ ਗਾ ਕੇ ਅਸੀਂ ਵੇਦਨ ਸੱਚੀ, ਪੌਣਾਂ ਵਿਚ ਖਿੰਡਾਈ,
ਮਾਨਵ ਦਾ ਮਨ ਚਾਨਣ ਮਾਣੇ, ਆ ਰੱਬੀ ਜੋਤ ਜਗਾਈ।

ਮਾਨਵ ਜਾਗੇ ਜਾਂ ਨਾ ਜਾਗੇ, ਅਸੀਂ ਪਵਿੱਤਰ ਹੋ ਗਏ,
ਗੁਰਬਾਣੀ ਦੇ ਸ਼ਬਦ ਸੁਖਾਂਦੇ, ਬੀਜ ਮਨੋਹਰ ਬੋ ਗਏ।

ਬੜੀ ਹੀ ਉੱਤਮ ਲੱਗੇ ਕਮਾਈ;
4: ਜਾਂ ਸਤਿਗੁਰ ਸੇਵ ਲਗਾਈ;
ਦੋਵੇਂ ਮਨ ਤਨ ਭਏ ਅਰੋਗੀ,
5: ਸਤਿਗੁਰਿ ਸੂਚੀ ਹੈ ਸਰਨਾਈ।

1: ਸਤਿਗੁਰੁ-ਸਤਿਗੁਰ ਦੇ 2: ਪ੍ਰਭੁ-ਪ੍ਰਭੂ ਜੀ ਨਾਲ 3: ਗਾੜ੍ਹ-ਬੜੇ ਡੂੰਘੇ ਹੋ ਕੇ 4: ਜਾਂ-ਜਿੰਦ 5:ਸਤਿਗੁਰਿ-ਸਤਿਗੁਰ ਦੀ।

# .ਗਜ਼ਲ / —ਪ੍ਰਿੰ. ਕਰਤਾਰ ਸਿੰਘ ਕਾਲੜਾ

ਤੇਰੀ ਇਕੋ ਨਜ਼ਰ ਐਸੀ ਪਈ ਚਿਹਰਾ ਗੁਲਾਬ ਹੋਇਆ।
ਜਦੋਂ ਪਰਤੀ ਪਰੇ ਤਾਂ ਖਿੜਿਆ ਪੁੜਿਆ ਮੁੜ ਖਿਜ਼ਾਬ ਹੋਇਆ।

ਪਤਾ ਨਹੀਂ ਕੀ ਪਿਆ ਸੀ ਅਪਣੇ ਮਨ ਅੰਦਰ ਖ਼ੁਦਾ ਜਾਣੇ
ਜੋ ਆਖ਼ਰ ਫੁੱਟ ਪਿਆ ਹਾਲਾਤ ਪਾ ਕੇ ਇਨਕਲਾਬ ਹੋਇਆ।

ਹਿਸਾਬਾਂ ਵਿਚ ਉਲਝਕੇ ਮਾਰ ਖਾਧੀ ਹੈ ਸਦਾ ਉਸ ਨੇ,
ਹਿਸਾਬੋਂ ਬਾਹਰ ਜਦ ਹੋਇਆ ਤਾਂ ਆਸ਼ਿਕ ਬੇ-ਹਿਸਾਬ ਹੋਇਆ।

ਸੀ ਆਖ਼ਰ ਦਿਲ ਹੀ ਇਹ ਕਿੰਨਾਂ ਕੁ ਚਿਰ ਗ਼ਮ-ਸੇਕ ਨੂੰ ਜਰਦਾ,
ਜਦੋਂ ਉਹ ਸੀਖ-ਪਾ ਹੋਇਆ ਤਾਂ ਤੰਦੂਰੀ ਕਬਾਬ ਹੋਇਆ।

ਕਿਸੇ ਜਦ ਪ੍ਰੇਮ ਦੀ ਮਸਤੀ 'ਚ ਪਾਣੀ ਥੀਂ ਨਿਗਾਹ ਮੇਲੀ,
ਤਾਂ ਉਸ ਤੇ ਰੰਗ ਉਹ ਚੜ੍ਹਿਆ ਕਿ ਝਟ ਅਸਲੀ ਸ਼ਰਾਬ ਹੋਇਆ।

ਮੇਰੇ ਜੀਵਨ ਦੀਆਂ ਅਠਖੇਲੀਆਂ ਜਦ ਠੁਹਕਰਾਂ ਹੋਈਆਂ,
ਤਾਂ ਜੀਵ ਨੂੰ ਸਹੀ ਅਰਥਾਂ ਦਾ ਸੀ ਅਨੁਭਵ ਜਨਾਬ ਹੋਇਆ।

ਕਿਸੇ 'ਕਰਤਾਰ' ਦੀ ਹਸਤੀ 'ਚੋਂ ਨਾ ਲਭਿਆ ਕੋਈ ਗੌਹਰ,
ਕਿਸੇ ਨੂੰ ਸੁਰਗ ਲਭਿਆ ਅਰਥ ਸੀ ਜਦ ਬੇ-ਨਿਕਾਬ ਹੋਇਆ।

੨੨੪, ਪਾਂਡੂਸਰ, ਨਾਭਾ-੧੪੭੨੦੧।
ਫੋਨ : 01765-225078

# .ਗਜ਼ਲ / —ਹਰਬੰਸ ਮਾਛੀਵਾੜਾ

ਦੇਖ ਗ਼ਮ ਦੀ ਪੈੜ ਵੀ, ਪਰ ਏਸਦਾ ਆਧਾਰ ਦੇਖ।
ਹੈ ਜੋ ਕਾਰਜਸ਼ਲੀ ਇਸਦੀ ਤਹਿ 'ਚ ਉਹ ਸੰਸਾਰ ਦੇਖ!

ਹੋਰਾਂ ਨੂੰ ਛੱਡਣ ਤੋਂ ਪਹਿਲਾਂ ਆਪਣਾ ਕਿਰਦਾਰ ਦੇਖੋ,
ਪਾਕ ਹੈ ਇਹ ਵੀ ਦਿਲਾ ਕਿੰਨਾਂ ਕੁ ਆਖ਼ਰਕਾਰ ਦੇਖ।

ਜ਼ਖਮ ਦਿੱਤੇ ਨੇ ਜੋ ਇਸਨੇ ਉਹ ਢੱਕੇ ਹੀ ਰਹਿਣ ਦੇ,
ਹੈ ਮਿਰੇ ਪੈਰੀਂ ਜੋ ਝਾਂਜਰ ਤੂੰ ਉਹਦੀ ਝਣਕਾਰ ਦੇਖ।

ਕਿਣਕਿਆਂ ਨੂੰ ਸੂਰਜਾਂ ਵਿਚ ਕਰ ਦਵੇ ਤਬਦੀਲ ਜੋ,
ਦੇਖ ਖ਼ਾਸਾ ਦਰਦ ਦਾ ਤੇ ਏਸ ਦੀ ਚਮਕਾਰ ਦੇਖ।

ਮੰਨਿਆ ਕਿ ਜ਼ੋਰਿਆਂ ਵਿਚ ਵਟ ਗਿਆ ਹਾਂ ਫੇਰ ਵੀ,
ਫੈਲਿਆਂ ਥਲ ਤੋਂ ਸਮੁੰਦਰ ਤੀਕ ਜਿਸ ਪਰਕਾਰ ਦੇਖ।

ਭੇਜਦੀ ਹੈ ਆਪ ਜੁਗਨੂੰ ਰਾਹ ਦਿਖਾਲਣ ਵਾਸਤੇ,
ਆਪਣੀ ਹੀ ਕਿਸਮ ਦਾ ਇਹ ਰਾਤ ਦਾ ਕਿਰਦਾਰ ਦੇਖ।

ਦਿਨ ਨੂੰ ਦਿਨ ਨਾ ਆਖ ਪਾਵੇ ਰਾਤ ਨੂੰ ਆਖੇ ਨ ਰਾਤ,
ਇਹ ਤਿਰਾ ਹਰਬੰਸ ਏਨਾਂ ਵੀ ਨਹੀਂ ਲਾਚਾਰ ਦੇਖ।

ਪਿੰਡ ਤੇ ਡਾ. ਮਾਛੀਵਾੜਾ, ਜ਼ਿਲ੍ਹਾ ਲੁਧਿਆਣਾ।

# ਗੁਰੂ ਰਾਮ ਸਿੰਘ : ਇਕ ਚਮਤਕਾਰ

—ਪ੍ਰੀਤਮ ਸਿੰਘ ਕਵੀ

ਲਿਖਿਆ ਹੋਇਆ ਮਿਲਦਾ ਹੈ ਕਿ ਪੌਣੀਆਂ ਦੋ ਸਦੀਆਂ ਪਹਿਲਾਂ ਇਕ ਪਛੜੇ ਪਸਿੱਤੇ ਪਿੰਡ ਰਾਈਆਂ (ਜਿ: ਲੁਧਿਆਣਾ, ਪੰਜਾਬ) ਦੇ ਇਕ ਸਾਧਾਰਣ ਕਿਰਤੀ ਪਰਵਾਰ ਵਿਚ ਇਕ ਘਟਨਾ ਵਾਪਰੀ। ਲੁਹਾਰਾ ਕੰਮ ਕਰਨ ਵਾਲੇ ਜੱਸਾ ਨਾਮ ਦੇ ਵਿਅਕਤੀ ਦੇ ਘਰ ਉਹਦੀ ਪਤਨੀ ਸੱਦਾਂ ਦੇ ਕੁੱਖੋਂ ਬੱਚੇ ਦੀ ਥਾਂ ਇਕ ਪਾਣੀ ਦੀ ਮਸ਼ਕ ਜਿਹੀ ਜੰਮੀ। ਪਰਵਾਰ ਦੀ ਦਾਈ ਨੇ ਅੰਦਰੋਂ, ਮਾਂ ਕੋਲੋਂ ਵੱਖ ਕਰਕੇ ਵਿਹੜੇ ਵਿਚ, ਉਸ ਲੋਥੜੇ ਨੂੰ ਛੇਦ ਕਰਕੇ ਉਸਦਾ ਪਾਣੀ ਨਿਕਲਣ ਪਿਛੋਂ ਮਾਸ ਦੀ ਗੰਢ ਜਿਹੀ ਸਮਝ ਵਿਹੜੇ ਵਿਚ ਕੁਝ ਸ਼ਗਨ ਵਿਚਾਰ ਕੇ ਦੱਬ ਦਿੱਤਾ ਅਤੇ ਜੱਸੇ ਨਾਲ ਮਾਤਮੀ ਜਿਹੀਆਂ ਗੱਲਾਂ ਕਰ, ਹਕੀਕਤ ਦੀ ਖ਼ਬਰ ਦੇ, ਜਦੋਂ ਸਦਾ ਕੌਰ ਕੋਲ ਪਰਤੀ ਉਸ ਦੇ ਨਾਲ ਇਕ ਬਾਲ ਪਿਆ ਛੜੀਆਂ ਮਾਰਦਾ ਸੀ।

'ਕਬੀਰ ਕੋ ਸੁਆਮੀ ਐਸੋ ਠਾਕੁਰ ਜਾਕੋ ਮਾਈ ਨ ਬਾਪੋ ਰੇ।'

ਇਸ ਚਮਤਕਾਰ ਦਾ ਨਾ 'ਰਾਮ ਧਨ' ਰਖ ਦਿੱਤਾ ਗਿਆ। ਰਾਮ ਧਨ ਸਚਮੁਚ ਹੀ ਰਾਮ ਸੀ। ਰਮਈਏ ਰਾਮ ਦਾ ਪ੍ਰਤੀਰੂਪ।

'ਰਾਮਧਨ' ਦਾ ਬਚਪਨ ਇਸ ਗਲੋਂ ਤਾਂ ਆਮ ਬੱਚਿਆਂ ਵਰਗਾ ਸੀ ਕਿ ਆਯੂ ਦੇ ਚੌਥੇ ਸਾਲ ਹੀ ਉਸਦਾ ਮੰਗਣਾ ਹੋ ਗਿਆ ਅਤੇ ਸਤਵੇਂ ਸਾਲ ਵਿਚ ਫੇਰੇ ਵੀ। ਜੱਸਾਂ ਜੀ ਵੀ ਉਦੋਂ ਕੁੱਛੜ ਚੁਕ ਕੇ ਹੀ ਵਿਆਹ ਮੰਡਪ ਵਿਚ ਲਿਆਂਦੇ ਗਏ। ਬਾਲ ਵਿਆਹ ਦੀ ਇਸ ਪਰੰਪਰਾ ਨੂੰ ਤੋੜਨ ਵਾਲਿਆਂ ਵਿਚ ਇਹੋ 'ਰਾਮ ਧਨ' ਸੀ ਜੁ ਅਗੇ ਜਾ ਕੇ ਰਾਮ ਸਿੰਘ, ਭਾਈ ਰਾਮ ਸਿੰਘ, ਬਾਬਾ ਰਾਮ ਸਿੰਘ, ਗੁਰੂ ਰਾਮ ਸਿੰਘ ਅਤੇ ਸਤਿਗੁਰੂ ਰਾਮ ਸਿੰਘ ਨਾਵਾਂ ਨਾਲ ਜਾਣਿਆ ਜਾਣ ਲਗਾ।

'ਹੋਨਹਾਰ ਬਿਰਵਾਨ ਕੇ ਹੋਤ ਚੀਕਨੇ ਪਾਤ' ਕਿਸੇ ਨੇ ਬੜੀ ਸੋਚ ਸਮਝ ਕੇ ਕਹਾਵਤ ਬਣਾਈ ਹੈ ਕਿਉਂਕਿ ਬਚਪਨ ਭਵਿਖ ਦੀ ਚੁਗਲੀ ਲਾ ਹੀ ਦਿੰਦਾ ਹੈ। ਬਾਲੜੀ ਉਮਰੇ ਰਾਮ ਧਨ ਰੰਬੇ ਉਤੇ ਦਾਤਰੀ ਮਾਰਕੇ ਲੈਅ ਅਤੇ ਸਾਜ਼ ਦਾ ਕੰਮ ਲੈ ਕੇ ਛੇੜੂ ਹਾਣੀਆਂ ਤੋਂ ਆਪੂੰ ਰਚੇ ਸ਼ਬਦ ਦੀ ਗਾਵਾ ਲੈਂਦਾ ਸੀ ਅਤੇ ਕੁਛ ਲੈਅ ਕੀਤੀਆਂ ਆਦਿ ਬਾਣੀ ਦੀਆਂ ਤੁਕਾਂ ਵੀ ਪੜ੍ਹਵਾ ਲੈਂਦਾ ਸੀ। ਇਹ ਮੁਢਲੀ ਤਾਲੀਮ ਹਾਸਲ ਕਰਨ ਲਈ ਬਿਲਗੇ ਦੇ ਸੰਤਾਂ ਪਾਸ ਵੀ ਪਹੁੰਚਾ, ਪਰ ਇਸਨੂੰ ਇਕ ਗੱਲ ਦ੍ਰਿੜ੍ਹ ਸੀ ਕਿ ਦੁਨੀਆਂ ਬਦਲਣੀ ਹੈ ਅਤੇ ਇਸਨੇ ਸਮੇਂ ਨੂੰ ਗੇੜਾ ਦੇਣ ਵਾਲਾ ਬਣਨਾ ਹੈ, ਸਮੇਂ ਨਾਲ ਗੇੜਾ ਖਾ ਜਾਣ ਵਾਲਾ ਨਹੀਂ।

ਇਸ ਦੇ ਅੰਦਰ ਕੋਈ ਐਸੀ ਚਿਣਗਾਰੀ ਸੀ, ਜੋ ਇਸਨੂੰ ਅਗੇ ਨੂੰ ਲਈ ਜਾਂਦੀ ਸੀ ਅਤੇ ਦੂਜਿਆਂ ਤੋਂ ਨਵੇਕਲਾ ਵੀ ਰੱਖਦੀ ਸੀ। ਰਾਮਧਨ ਜੁ ਮਾਂ ਦੇ ਸੰਸਕਾਰਾਂ ਅਧੀਨ ਰਾਮ ਸਿੰਘ ਬਣ ਗਿਆ, ਸਿਖੀ ਰਵਾਇਤਾਂ ਨਾਲ ਓਤ-ਪ੍ਰੋਤ ਹੋ ਗਿਆ। ਉਚਾ ਲੰਮਾ ਕੱਦ ਕਾਠ ਵੇਖ ਭੂਆ-ਫੁਫੜ ਨੇ ਖਾਲਸਾ ਫੌਜ ਵਿਚ ਭਰਤੀ ਕਰਵਾ ਦਿੱਤਾ। ੨੦ ਤੋਂ ੩੦ ਦੀ ਉਮਰ ਤਕ ਫੌਜੀ ਜੀਵਨ ਨੂੰ ਪਛਾਣ ਅਤੇ ਖਾਲਸਾ ਰਾਜ ਦੀ ਦੁਰਦਸ਼ਾ ਨੂੰ ਨੇੜਿਓਂ ਤਕ, ਇਹ ਦਸਤਕਾਰ ਸਭ ਕਾਸੇ ਨੂੰ ਛਡ ਛਡਾ ਘਰ ਆ ਗਿਆ ਅਤੇ ਤਪੱਸਿਆ ਮਗਨ ਹੋ ਗਿਆ, ਜਿਹੜੀ ਗੁਰੂ ਨਾਨਕ ਨੂੰ ਵੇਈਂ ਵਿਚ ਚੁਭੀ ਮਰਵਾਣ ਤਕ ਲੈ ਗਈ ਸੀ। ਫੌਜੀ ਨੌਕਰੀ ਦੇ ਦਸਾਂ ਸਾਲਾਂ ਨੇ ਕਿੰਨੇ ਹਮ ਸਫ਼ਰ ਦੋਸਤ ਜਾਂ ਦੁਸ਼ਮਣ ਬਣਾਏ, ਅੱਜ ਉਨ੍ਹਾਂ ਦੀ ਗਿਣਤੀ ਨਹੀਂ ਕੀਤੀ ਜਾ ਸਕਦੀ ਪਰ ਤਿਆਰ ਬਰ ਤਿਆਰ ਸਿੰਘ ਸਜੇ ਇਸ ਦੂਰ ਪਿੰਡ ਦੇ ਵਸਨੀਕ ਫੌਜੀ ਨੇ ਸਦਾ ਹੀ ਆਪਣੀ ਠੋਸ ਰਾਇ ਲੋਕਾਂ ਵਿਚ ਪਰਚਾਰੀ ਪਰਸਾਰੀ ਅਤੇ ਉਸਦਾ ਮੁੱਲ ਚੁਕਾਇਆ।

ਜਵਾਨ ਆਯੂ ਦੇ ਗੁਰੂ ਰਾਮ ਸਿੰਘ ਜੀ ਨੇ ਜੋ ਕੁਝ ਹਜ਼ਰੋ ਤੋਂ ਗੁਰੂ ਬਾਲਕ ਸਿੰਘ ਜੀ ਤੋਂ ਝੋਲੀ ਵਿਚ ਪੁਆ ਕੇ ਲਿਆਂਦਾ, ਉਸਨੇ 'ਕੁਛ ਕਰ ਗੁਜ਼ਰਨ' ਦੇ ਖਿਆਲ ਨੂੰ ਹੋਰ ਪੱਕਿਆਂ ਕੀਤਾ।

ਇਸ ਤੋਂ ਪਹਿਲਾਂ ਦੇ ਜੀਵਨ ਵਿਚ ਘਰ ਆਇਆਂ ਉਹਦਾ ਵਤੀਰਾ ਨਾ ਤਾਂ ਉਸ ਦੀ ਵਿਆਹੁੜ ਬੀਬੀ ਜੱਸਾਂ ਨੂੰ ਸਮਝ ਆਉਂਦਾ ਸੀ ਅਤੇ ਨਾ ਹੀ ਮਾਂ ਬਾਪ ਅਤੇ ਭੈਣ-ਭਰਾਵਾਂ ਨੂੰ। ੬-੬ ਕੌਲੀਆਂ ਲਾਲ ਮਿਰਚਾਂ ਦੀਆਂ ਨਿਗਲ ਜਾਣਾ, ਸੁਪਤਨੀ ਵਲੋਂ ਸੁਕਣੇ ਪਾਏ ਪਿਹਾਉਣ ਯੋਗ ਮੱਕੀ ਦੇ ਦਾਣੇ ਭਰਾਈਆਂ ਨੂੰ ਚੁਕਾ ਦੇਣੇ, ਨਾਂਗਿਆਂ ਨੂੰ ਘਰੋਂ ਅਛੋਪਲੇ ਕੱਢ ਖੇਸ ਹਵਾਲੇ ਕਰ ਦੇਣੇ, ਹੁੱਕਿਆਂ ਦੀਆਂ ਝਾਰੀਆਂ ਝਕਰੀਆਂ ਭੰਨ ਧਰਨੀਆਂ, ਅਯੋਗ ਆਦਮੀਆਂ ਨਾਲ ਧੱਕੇ ਮੁੱਕੀ ਤਕ ਪਹੁੰਚ ਜਾਣਾ, ਸੁਪਤਨੀ ਜੱਸਾਂ ਲਈ ਕਦੇ ਕਠੋਰ ਕਦੇ ਦਿਆਲੂ ਹੋ ਜਾਣਾ, ਇਹ ਸਭ ਉਹ ਹੋਣਹਾਰੀ ਅਲਾਮਤਾਂ ਸਨ, ਜਿਨ੍ਹਾਂ ਨੇ ਅਗੇ ਜਾਕੇ ਉਸਨੂੰ 'ਸਭਹਨ ਕੇ ਸਿਰ ਮੌਰ' ਕਰ ਦੇਣਾ ਸੀ। ਜਿਸਨੂੰ ਸਾਡੇ ਲੇਖਕ ਮਸਤਾਨੀ ਦਸ਼ਾ ਆਖ ਕੇ ਸਤਿਕਾਰਦੇ ਹਨ, ਇਹ ਮਸਤਾਨੀ ਨਹੀਂ ਸੀ ਸਗੋਂ ਦੂਰ ਦ੍ਰਿਸ਼ਟੀ ਤਕ ਰਸਾਈ ਰਖਦੀ ਸੀ ਅਤੇ ਸਵੈ ਪ੍ਰਗਟਾਵੇ ਲਈ ਰਾਹ ਤਲਾਸ਼ਣ ਦੀ ਕਲਵਲਾਹਟ ਸੀ।

ਜਿਨ੍ਹਾਂ ਨੇ ਸਤਿਗੁਰੂ ਰਾਮ ਸਿੰਘ ਜੀ ਦੀ ਜੀਵਨੀ ਨੂੰ ਗਹੁ ਨਾਲ ਵਾਚਿਆ ਹੈ, ਉਹ ਇਸ ਗੱਲ ਦੀ ਜ਼ਾਮਨੀ ਭਰਨਗੇ ਕਿ ਸ੍ਰੀ ਜੀ ਆਪਣੇ ਵਿਵਹਾਰ ਨਾਲ ਸਦਾ ਹੀ ਨਵੀਆਂ ਸਥਿਤੀਆਂ ਨੂੰ ਜਨਮ ਦੇ ਦਿੰਦੇ ਸਨ।

ਆਖ਼ਰ ੪੧ ਵਰ੍ਹਿਆਂ ਦੇ ਹੋ ਜਾਣ ਨੇ ਇਕ ਮਾਰਗ ਨਿਸਚਿਤ ਕਰ ਦਿੱਤਾ ਅਤੇ ਇਹਦਾ ਐਲਾਨ, ਜਨਮ ਨਗਰ

ਤੋਂ ਨਿਕਲ ਕੇ ਨਵੀਂ ਬਣੀ ਬਸਤੀ ਭੈਣੀ ਆਲਾ ਵਿਚ ੧੯੫੭ ਈ: ਦੀ ੧੨ ਅਪ੍ਰੈਲ ਵੈਸਾਖੀ ਵਾਲੇ ਦਿਨ ਹੋ ਗਿਆ :

— ਇਕ ਨਵਾਂ ਸਮਾਜ ਜੁ ਪਰਮ ਸਾਤਵਿਕ ਹੋਵੇਗਾ- ਨਾ ਮਾਸ ਨ ਸ਼ਰਾਬ ਅਤੇ ਨਾ ਅਜਿਹੇ ਹੋਰ ਤਾਮਸੀ ਭੋਜਨ,

— ਪਹਿਲਾ ਨਿੱਜੀ ਜੀਵਨ ਸੁਧਾਰ, ਜਿਸ ਦਾ ਆਧਾਰ ਗੁਰਬਾਣੀ:

ਗੁਰ ਸਤਿਗੁਰ ਕਾ ਜੋ ਸਿਖੁ ਅਖਾਏ
ਸੁ ਭਲਕੇ ਉਠ ਹਰਿਨਾਮੁ ਧਿਆਵੈ॥
ਉਦਮੁ ਕਰੇ ਭਲਕੇ ਪਰਭਾਤੀ ਇਸਨਾਨੁ ਕਰੇ
ਅੰਮ੍ਰਿਤਸਰਿ ਨਾਵੈ॥
ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ
ਸਭਿ ਕਿਲ ਵਿਖ ਪਾਪ ਦੋਖ ਲਹਿ ਜਾਵੈ॥
ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ
ਬਹਦਿਆ ਉਠਦਿਆ ਹਰਿਨਾਮੁ ਧਿਆਵੈ॥
ਜੋ ਸਾਸਿ ਗਿਰਾਸ ਧਿਆਏ ਮੇਰਾ ਹਰਿ ਹਰਿ
ਸੋ ਗੁਰਸਿਖੁ ਗੁਰੂ ਮਨਿ ਭਾਵੈ,
ਜਿਸਨੋ ਦਇਆਲੁ ਹੋਵੈ ਮੇਰਾ ਸੁਆਮੀ
ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ॥
ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸ਼ਿਖ ਕੀ
ਜੋ ਆਪ ਜਪੈ ਅਵਰਹ ਨਾਮੁ ਜਪਾਵੈ॥

ਭੈਣੀ ਸਾਹਿਬ ਵਿਖੇ ਨਵੇਂ ਖਾਲਸਾ ਸਾਜਣਾ ਅਤੇ ਉਸਨੂੰ ਸੰਤ ਖਾਲਸਾ ਨਾਮ ਦੇਣਾ, ਉਸ ਵੇਲੇ ਦਾ ਇਕ ਚਮਤਕਾਰ ਹੀ ਸੀ। ਗ਼ਰਕੀ ਪਈ ਖਾਲਸਈ ਸ਼ਾਨ ਨੂੰ ਸੁਰਜੀਤ ਕਰਨ ਹਿਤ ਫੌਜੀ ਸਾਥੀਆਂ ਨੂੰ ਤਿਆਰ ਕਰਨਾ, ਨਵੇਂ ਆਦਮੀਆਂ ਨੂੰ ਕਠਿਨ ਜੀਵਨ ਵਲ ਰੁਚਿਤ ਕਰਨਾ, ਇਹ ਕੋਈ ਸਾਧਾਰਨ ਘਟਨਾ ਨਹੀਂ ਸੀ।

— ਅਤੇ ਇਸਦੇ ਨਾਲ ਹੀ ਇਸਤਰੀਆਂ ਨੂੰ, ਪੰਜਾਂ ਕਕਾਰਾਂ ਵਿਚ ਭਾਈਵਾਲ ਬਨਾਣ ਲਈ, ਕਛਹਿਰੇ ਪੁਆਣੇ, ਅੰਮ੍ਰਿਤ ਛਕਾਣਾ;

— ਫਿਰ ਇਹਨਾਂ ਦੀ ਸੁਰੱਖਿਆ ਲਈ, ਜੰਮਦੀਆਂ ਨੂੰ ਮਾਰਨੋਂ ਰੋਕਣਾ, ਬਾਲ ਵਿਆਹਾਂ ਨੂੰ ਬੰਦ ਕਰਨਾ, ਵਟੇ ਸਟੇ ਦੇ ਵਿਆਹ ਢੰਗ ਨੂੰ ਗਲਤ ਕਰਾਰ ਦੇਣਾ, ਵਿਧਵਾ ਵਿਆਹ ਜਾਰੀ ਕਰਨਾ,

— ਵਿਆਹ ਦੇ ਸਨਾਤਨੀ ਢੰਗ ਹਵਨ ਨੂੰ ਕਾਇਮ ਰੱਖ ਗੁਰੂ ਦੀ ਬਾਣੀ ਨਾਲ ਅੰਮ੍ਰਿਤ ਤਿਆਰ ਕਰਨਾ ਅਤੇ ਵੇਦ ਮੰਤਰਾਂ ਦੀ ਥਾਂ ਗੁਰਬਾਣੀ ਦੀਆਂ ਲਾਵਾਂ ਦੁਆਰਾ ਅਨੰਦ ਕਾਰਜ ਕਰਨੇ;

— ਮੜ੍ਹੀ ਮਸਾਣਾਂ ਆਦਿ ਦੇ ਚੱਕਰ 'ਚੋਂ ਕਢ ਕੇ ਕੇਵਲ ਈਸ਼ਵਰ ਚਿੰਤਨ ਵਲ ਲਾਉਣਾ, ਇਹ ਸਾਰੀਆਂ ਸਮਾਜ ਸੁਧਾਰਕ ਗੱਲਾਂ ਸਨ, ਜਿਨ੍ਹਾਂ ਨੂੰ ਅਮਲ ਵਿਚ ਲਿਆਉਣ ਸਦਕਾ ਸਤਿਗੁਰਾਂ ਨੂੰ ੪੦ ਦਿਨ ਤਕ ਲੁਧਿਆਣਾ ਕਚਹਿਰੀ ਦੀ ਹਾਜ਼ਰੀ ਭਰਨੀ ਪਈ।

ਨਿਜੀ ਜੀਵਨ ਨੂੰ ਸੁਧਾਰ, ਸਮਾਜ ਵਿਚ ਪਈਆਂ ਕੁਰੀਤੀਆਂ ਦੇ ਖਿਲਾਫ਼ ਮੋਰਚਾ ਲੈ ਕੇ ਪੰਜਾਬ ਦੇ ਲੋਕਾਂ ਨੂੰ ਅੰਤਮ ਨਿਸ਼ਾਨ ਜੋ ਕਿ ਨਿਰੋਲ ਰਾਜਸੀ ਸੀ, ਉਹ ਵੀ ਦਿੱਤਾ। ਵਿਦੇਸ਼ੀ ਸਰਕਾਰ, ਅੰਗਰੇਜ਼ੀ ਸ਼ਾਸਨ ਤੋਂ ਮੁਕਤੀ ਪਾ ਕੇ ਖਾਲਸਾ ਰਾਜ ਦੀ ਬਹਾਲੀ। ਉਸ ਸਮੇਂ ਪੰਜਾਬ ਦਾ ਵਿਸ਼ਾਲ ਖੇਤਰ ਹਿੰਦੁਸਤਾਨ ਦਾ ਭਾਗ ਹੁੰਦਿਆਂ ਵੀ ਆਪਣੀ ਸੁਤੰਤਰ ਹਸਤੀ ਰਖਦਾ ਸੀ।

ਇਸ ਸੁਪਨੇ ਦੀ ਸਾਕਾਰਤਾ ਲਈ ਜੋ ਨਾਅਰੇ ਖਾਲਸਾ ਰਾਜ ਦੇ ਸਾਬਕਾ ਸਿਪਾਹੀ ਨੇ ਦਿੱਤੇ ਉਸੇ ਕਾਰਨ ਉਹ ਬਰਤਾਨਵੀ ਤਾਜ ਨੂੰ ਹੱਥ ਪਾਉਂਦਾ ਪ੍ਰਤੀਤ ਹੋਇਆ ਅਤੇ ਉਸਦੀ ਚਰਚਾ ਇੰਗਲੈਂਡ ਨੇ ਅਖਬਾਰਾਂ, ਇੰਗਲੈਂਡ ਦੀ ਪਾਰਲੀਮੈਂਟ ਵਿਚ ਹੋਈ। ਉਹ ਕੇਹੜੇ ਨਾਅਰੇ ਸਨ ਜਿਨ੍ਹਾਂ ਨੂੰ ਹਿਰਦੇ ਅੰਗਮ ਕਰਕੇ ੭-੮ ਸਾਲ ਦੇ ਸਮੇਂ ਵਿਚ ਹੀ ਸੱਤ ਲੱਖ ਕੂਕਾ ਵਜੂਦ ਵਿਚ ਆ ਗਿਆ। ਇਹ ਨਾਅਰੇ ਬੜੇ ਸਾਦਾ, ਸਮਝ ਆਉਣੇ ਅਤੇ ਅੰਤਾਂ ਦਾ ਪ੍ਰਭਾਵ ਪੈਦਾ ਕਰਨ ਵਾਲੇ ਸਨ। ਰਾਜਸੀ ਸ਼ਬਦਾਵਲੀ ਵਿਚ ਇੰਜ ਕਹਾਂਗੇ :

— ਅੰਗਰੇਜ਼ ਦੀ ਬੋਲੀ ਨਹੀਂ ਪੜ੍ਹਣੀ ਸਿਖਣੀ;

— ਅੰਗਰੇਜ਼ੀ ਢੰਗ ਦਾ ਪਹਿਰਾਵਾ ਨਹੀਂ ਪਾਉਣਾ,

— ਅੰਗਰੇਜ਼ੀ ਡਾਕ ਸਿਸਟਮ ਦੀ ਥਾਂ ਸਵੈ ਪ੍ਰਬੰਧ ਚਿਠੀ ਪੱਤਰ ਭੇਜਣ ਦਾ,

—ਸੁਦੇਸ਼ੀ ਪਹਿਨਣਾ,

— ਸਰਕਾਰੀ ਕਚਿਹਰੀਆਂ ਵਿਚ ਨਹੀਂ ਜਾਣਾ,

— ਸਰਕਾਰੀ ਨੌਕਰੀ ਨਹੀਂ ਕਰਨੀ

ਇਸ ਦਾ ਪ੍ਰਭਾਵ ਸਿੱਧਾ ਹੀ ਅੰਗਰੇਜ਼ੀ ਨੀਤੀਆਂ ਤੇ ਪੈਂਦਾ ਸੀ। ਉਸਦੇ ਵਾਪਾਰ ਨੂੰ, ਉਸਦੇ ਕਾਨੂੰਨ ਨੂੰ ਇਹ ਚੈਲਿੰਜ ਸੀ।

ਸਤਿਗੁਰਾਂ ਨੇ ਨਵੇਂ ਸਿੱਖ ਨੂੰ ਬਾਣਾ ਵੀ ਨਵਾਂ ਦਿੱਤਾ:

ਖੱਦਰ ਦੀ ਚਿੱਟੀ ਸਿੱਧੀ ਦਸਤਾਰ, ਕੁਰਤਾ ਅਤੇ ਚੂੜੀਦਾਰ ਪਜਾਮਾ, ਆਸਣ, ਮਾਲਾ, ਗੜਵਾ, ਪਊਏ, ਮਨ ਨੀਵਾਂ ਅਤੇ ਮਤ ਉੱਚੀ ਰਖਣ ਦੀ ਵਿਧੀ। ਸਰਕਾਰ ਦੇ ਅੰਦਰ ਆਪਣੀ ਸਰਕਾਰ, ਜਿਸ ਨੂੰ ਕਿੰਤੂ ਨ ਹੋ ਸਕੇ।

੧੮੭੨ ਤਕ ਕੇਵਲ ਪੰਦਰਾਂ ਸਾਲਾਂ ਵਿਚ ਸਾਰੇ ਪੰਜਾਬ ਵਿਚ ਇਕ ਚਮਤਕ੍ਰਾਰ ਵਾਪਰ ਗਿਆ। ਇਹ ਚਮਤਕਾਰ ਕਰਨ ਵਾਲਾ ਕੌਣ ਸੀ ? ਇਕ ਦੂਰ ਦਰਾਜ਼ ਦੇ ਵਿਸ਼ੇਸ਼ ਕਰ ਪਛੜੇ ਪਿੰਡ ਦਾ, ਇਕ ਸਾਧਾਰਣ ਕਿਰਤੀ, ਜਿਸਨੂੰ ਜਲਾ ਵਤਨ ਕਰਨ ਲਈ ਸਾਰੀ ਵਿਦੇਸ਼ੀ ਮਸ਼ੀਨਰੀ ਹਰਕਤ ਵਿਚ ਆਈ ਅਤੇ ਉਸਨੂੰ ਸ਼ਾਹੀ ਕੈਦੀ ਦੇ ਰੂਪ ਵਿਚ ਭਾਰਤ ਭੂਮੀ ਤੋਂ ਬਾਹਰ ਕਰਕੇ ਹੀ ਦਮ ਲਿਆ ਗਿਆ।

ਪੁਰਾਣੇ ਨਾਮਧਾਰੀ ਐਵੇਂ ਨਹੀਂ ਸੀ ਗਾਉਂਦੇ ਹੁੰਦੇ :
ਸਾਰੇ ਆਖੋ ਬਾਬਾ ਜੀ ਧੰਨ ਗੁਰੂ ਰਾਮ ਸਿੰਘ!

# ਡੇਢ ਸ਼ਤਾਬਦੀ ਦੀ ਯਾਦ ਵਿਚ

*—ਜਗਦੀਸ਼ ਸਿੰਘ ਵਰਿਆਮ*

ਭਾਰਤ ਵਿਚ ਅੰਗਰੇਜ਼ੀ ਰਾਜ ਦੇ ਪਹਿਲੇ ਸਮਿਆਂ ਵਿਚ ਇਕ ਵਪਾਰਕ ਕੰਪਨੀ ਹੀ ਰਾਜ ਕਰਦੀ ਰਹੀ ਹੈ— 'ਈਸਟ ਇੰਡੀਆ ਕੰਪਨੀ'। ਇਸ ਦਾ ਮੁੱਖ ਮੰਤਵ ਭਾਰਤ ਵਿਚ ਵਪਾਰਕ ਮੁਨਾਫਾ ਕਮਾਉਣਾ ਹੀ ਸੀ।

ਭਾਰਤ ਵਿਚ ਪੁਰਾਣੇ ਸਮਿਆਂ ਤੋਂ ਉਤਰ ਪੱਛਮ ਵੱਲੋਂ ਹੀ ਹਮਲਾਵਰ ਆਉਂਦੇ ਰਹੇ। ਸ਼ੁਰੂ ਵਿਚ ਮਹਾਨ ਸਿਕੰਦਰ ਦਾ ਹਮਲਾ ਹੋਇਆ। ਹੋਰ ਜਾਤੀਆਂ ਹੁਨਾਂ ਮੰਗੋਲਾਂ ਤੋਂ ਬਾਦ ਪਠਾਣ ਅਤੇ ਮੁਗਲਾਂ ਦੇ ਹੱਲੇ ਵੀ ਏਧਰੋਂ ਹੀ ਹੁੰਦੇ ਰਹੇ ਅਤੇ ਇਹਨਾਂ ਨਾਲ ਹੀ ਭਾਰਤੀ ਲੜਦੇ ਭਿੜਦੇ ਰਹੇ। ਭਾਰਤੀ ਕਾਹਦੇ, ਪੰਜਾਬੀਆਂ ਦੇ ਮੋਢਿਆਂ ਤੇ ਹੀ ਨਿੱਤ ਭਾਰ ਪੈਂਦਾ ਰਿਹਾ। ਪਾਣੀਪਤ, ਕਰਨਾਲ ਵਰਗੀਆਂ ਵਡੀਆਂ ਲੜਾਈਆਂ ਪੰਜਾਬ ਵਿਚ ਹੀ ਹੋਈਆਂ। ਏਥੋਂ ਤੱਕ ਕੇ ਦੁਆਪਰ ਜੁੱਗ ਦੀ ਵੱਡੀ ਜੰਗ ਮਹਾਂਭਾਰਤ ਵੀ ਪੰਜਾਬ ਵਿਚ ਕੁਰੂਕਸ਼ੇਤਰ ਵਿਚ ਹੋਈ। ਪਾਣੀਪਤ-ਕੁਰੂਕਸ਼ੇਤਰ ਅੱਜ ਕਲ ਹਰਿਆਣਾ ਵਿਚ ਹੈ। ਪਰ ਹਰਿਆਣਾ ਆਪ ਕਲ ਤਕ ਪੰਜਾਬ ਵਿਚ ਰਿਹਾ ਹੈ।

ਪਰ ਕਿਸੇ ਦੇ ਚਿਤ ਚੇਤੇ ਵਿਚ ਵੀ ਨਹੀਂ ਸੀ ਕਿ ਦੱਖਣ ਪਛਮ ਵੱਲੋਂ ਵੀ ਕਦੇ ਹਮਲਾ ਹੋਵੇਗਾ। ਦੱਖਣ ਪਛਮ ਵੱਲ ਸਮੁੰਦਰ ਅਤੇ ਉੱਤਰ ਵੱਲ ਹਿਮਾਲਾ ਪਰਬਤ ਕੁਦਰਤੀ ਪਹਿਰੇਦਾਰ ਰਹੇ ਹਨ। ਸਮੇਂ ਦੇ ਬਦਲਣ ਨਾਲ ਸਮੁੰਦਰ ਵੱਲੋਂ ਵੀ ਬਦੇਸ਼ੀ ਤਾਕਤਾਂ ਆਈਆਂ ਅਤੇ ਚੀਨ ਦੇ ਹਮਲੇ ਵੇਲੇ ਹਮਾਲੀਆਂ ਦੀ ਕੰਧ ਵੀ ਟੁੱਟ ਗਈ। ਇਹ ਅਜੇ ਕੱਲ ਦੀਆਂ ਗੱਲਾਂ ਹਨ। ਵਰਤਮਾਨ ਸਮਿਆਂ ਵਿਚ ਤਕਨੀਕ ਦੀ ਤਰੱਕੀ ਨੇ ਕੋਈ ਰੋਕ ਰਹਿਣ ਹੀ ਨਹੀਂ ਦਿੱਤੀ।

ਅਸੀਂ ਗੱਲ ਕਰ ਰਹੇ ਸਾਂ ਈਸਟ ਇੰਡੀਆ ਕੰਪਣੀ ਦੀ ਜਿਸ ਦੀ ਆਮਦ ਨਾਲ ਲੜਾਈ ਵਿਚ ਹਮਲੇ ਅਤੇ ਬਚਾਅ ਦੇ ਸਭ ਦਾਅ ਪੇਚ ਹੀ ਬਦਲ ਗਏ। ਭਾਰਤ ਵਾਲਿਆਂ ਨੂੰ ਪਤਾ ਹੀ ਨਾ ਲਗਾ ਕਿ ਹਮਲਾ ਹੋਇਆ ਪਿਆ ਹੈ ਅਤੇ ਅਸੀਂ ਗੁਲਾਮ ਬਣਦੇ ਜਾ ਰਹੇ ਹਾਂ।

ਜਦੋਂ ਪੰਜਾਬ ਵਿਚ ਮੁਗਲ ਸੱਤਾ ਦੀ ਛੱਟ ਲਾਹੁਣ ਲਈ ਗੁਰੂ ਗੋਬਿੰਦ ਸਿੰਘ ਜੀ ਨੇ ਸ੍ਰੀ ਅਨੰਦਪੁਰ ਸਾਹਿਬ ਵਿਚ ਖਾਲਸਾ ਦੀ ਸਾਜਨਾ ਤਲਵਾਰ ਦੀ ਧਾਰ ਵਿਚੋਂ ਕੀਤੀ ਉਸਤੋਂ ਲਗਪਗ ਸੌ ਸਾਲ ਪਹਿਲਾਂ ਸਤ ਸਮੁੰਦਰੋਂ ਪਾਰ ਇਕ ਛੋਟੇ ਜਿਹੇ ਟਾਪੂ, ਜਿਹੜਾ ਦੁਨੀਆ ਵਿਚ ਇੰਗਲੈਂਡ ਕਰ ਕੇ ਮਸ਼ਹੂਰ ਹੋਇਆ, ਵਿਚ ਇਸ ਈਸਟ ਇੰਡੀਆ ਕੰਪਨੀ ਦਾ ਜਨਮ ਬੜੀ ਅਜੀਬ ਅਤੇ ਨਗੂਣੀ ਹਾਲਤ ਵਿਚ ਹੋਇਆ।

ਲੱਗੀ ਕੋਲਿਨਜ਼ ਅਤੇ ਡੋਮੀਨਿਕ ਲੈਪੀਅਰੇ ਦੀ ਪ੍ਰਸਿੱਧ ਪੁਸਤਕ ਫਰੀਡਮ ਐਟ ਮਿਡਨਾਈਟ ਦੀ ਭੂਮਿਕਾ ਅਨੁਸਾਰ ੨੪ ਸਤੰਬਰ ੧੫੯੯ ਨੂੰ ਕੁਲ ੨੪ ਵਪਾਰੀ ਲੀਡਨ ਹਾਲ ਸਟਰੀਟ ਲੰਡਨ ਦੇ ਇਕ ਗੁਮਨਾਮ ਜਿਹੇ ਥਾਂ ਤੇ ਇੱਕਠੇ ਹੋਏ। ਇਹਨਾਂ ਦੀ ਫਿਕਰਮੰਦੀ ਵਿਚ ਸੀ ਕਿ ਹਾਲੈਂਡ ਦੀ (ਡੱਚ) ਕੰਪਨੀ, ਜੋ ਪੂਰਬ ਵਲ ਮੁੱਖ ਵਪਾਰਕ ਕੰਪਨੀ ਸੀ ਉਹਨੇ ਕਾਲੀ ਮਿਰਚ ਦੇ ਭਾਅ ਵਿਚ ਇਕ ਪੌਂਡ ਪਿੱਛੇ ਪੰਜ ਸ਼ਲਿੰਗ ਦਾ ਵਾਧਾ ਕਰ ਦਿੱਤਾ ਸੀ।

ਫੈਸਲਾ ਹੋਇਆ ਕਿ ਇਕ ਆਪਣੀ ਕੰਪਨੀ ਬਣਾਈ ਜਾਵੇ ਜੋ ਪੂਰਬ ਦੇ ਦੇਸ਼ਾਂ ਨਾਲ ਵਪਾਰ ਕਰੇ। ਸਿਰਫ ਸਵਾ ਸੌ ਹਿੱਸੇਦਾਰਾਂ ਦੀ ਕੇਵਲ ਬਹੱਤਰ ਹਜ਼ਾਰ ਪੌਂਡ ਦੀ ਮੁਢਲੀ ਰਕਮ ਨਾਲ ਇਹ ਕੰਪਨੀ ਬਣਾਈ ਗਈ। ੩੧ ਦਸੰਬਰ ੧੫੯੯ ਨੂੰ ਇੰਗਲੈਂਡ ਦੀ ਮਲਕਾ ਇਲੈਜ਼ਾਬਥ ਵੱਲੋਂ ਇਹਨਾਂ ਨੂੰ ਦਖਣੀ ਅਫਰੀਕਾ ਦੀ ਕੇਪ ਆਫ ਗੁੱਡ ਹੋਪ ਤੋਂ ਚੜਦੇ ਪਾਸੇ ਦੇ ਮੁਲਕਾਂ ਨਾਲ ਵਪਾਰ ਕਰਨ ਦੀ ਆਗਿਆ ਦਿੱਤੀ ਗਈ। ਅੰਗਰੇਜ਼ ਦੇ ਸਮੁੰਦਰੀ ਜਹਾਜ਼ੀ ਲੁਟੇਰਿਆਂ ਨੇ ਸਮੁੰਦਰ ਵਿਚ ਜਹਾਜ਼ਾਂ ਦੀ ਲੜਾਈ ਵਿਚ ਹੌਲੀ ਹੌਲੀ ਦੂਜੀਆਂ ਯੂਰਪੀ ਕੌਮਾਂ ਨੂੰ ਪਛਾੜ ਦਿੱਤਾ ਅਤੇ ਪੂਰਬ ਵਲ ਜਾਣ ਆਉਣ ਦਾ ਸਮੁੰਦਰੀ ਰਸਤਾ ਵੀ ਲਭ ਪਿਆ ਸੀ।

ਉਪਰੋਕਤ ਪੁਸਤਕ ਦੇ ਹਵਾਲੇ ਨਾਲ ਪਹਿਲਾ ਅੰਗਰੇਜ਼ ਜਹਾਜ਼ੀ ਵਿਲੀਅਮ ਹਾਕਿਨਜ਼..... ਜਹਾਂਗੀਰ ਦੇ ਦਰਬਾਰ ਵਿਚ ਹਾਜ਼ਰ ਹੋਇਆ। ੨੪ ਅਗਸਤ ੧੬੦੦ ਨੂੰ ਅੰਗਰੇਜ਼ ਭਾਰਤ ਵਿਚ ਪੁੱਜ ਗਏ।

ਜਹਾਂਗੀਰ ਨੇ ਸ਼ਾਹੀ ਫਰਮਾਣ ਜਾਰੀ ਕਰ ਕੇ ਈਸਟ ਇੰਡੀਆ ਕੰਪਨੀ ਨੂੰ ਬੰਬਈ ਦੇ ਉੱਤਰ ਵਲ ਵਪਾਰਕ ਮੰਡੀਆਂ ਖੋਹਲਣ ਦੀ ਆਗਿਆ ਦੇ ਦਿੱਤੀ। ਪਹਿਲਾਂ ਪਹਿਲ ਉਹਨਾਂ ਨੇ ਸੂਰਤ ਵਿਚ ਇਕ ਕਾਰਖਾਨਾ ਲਾਇਆ। ਕੁਝ ਸਾਲਾਂ ਬਾਦ ਉਹਨਾਂ ਨੇ ਮੁਲ ਜ਼ਮੀਨ ਖਰੀਦ ਕੇ ਦਖਣ ਵਿਚ ਸਮੁੰਦਰ ਦੇ ਕੰਢੇ ਮਦਰਾਸ ਸ਼ਹਿਰ ਉਸਾਰਣਾ ਸ਼ੁਰੂ ਕੀਤਾ।

ਸੰਨ ੧੬੬੨ ਵਿਚ ਇੰਗਲੈਂਡ ਦੇ ਰਾਜੇ ਚਾਰਲਸ ਦੂਜੇ ਦਾ ਵਿਆਹ ਪੁਰਤਗਾਲ ਦੀ ਰਾਜ ਕੁਮਾਰੀ ਨਾਲ ਹੋਇਆ।

ਪੁਰਤਗਾਲ ਵਾਲਿਆਂ ਅਪਣੀ ਧੀ ਧਿਆਣੀ ਨੂੰ ਦਾਜ ਵਿਚ ਇਕ ਟਾਪੂ ਦਿੱਤਾ ਜੋ ਭਾਰਤ ਦੇ ਪਛਮੀ ਕੰਢੇ ਉਤੇ ਉਹਨਾਂ ਦੇ ਕਬਜ਼ੇ ਵਿਚ ਪਹਿਲਾਂ ਹੀ ਸੀ। ਇਹ ਟਾਪੂ ਬਾਦ ਵਿਚ ਬੰਬਈ ਸ਼ਹਿਰ ਕਰਕੇ ਮਸ਼ਹੂਰ ਹੋਇਆ। ਚਾਰਲਸ ਨੇ ਇਹ ਦਾਜ ਵਿਚ ਲਿਆ ਟਾਪੂ ਈਸਟ ਇੰਡੀਆ ਕੰਪਨੀ ਨੂੰ ਦੇ ਦਿੱਤਾ।

ਸੰਨ ੧੬੯੦ ਵਿਚ ਕਲੱਕਤਾ ਸ਼ਹਿਰ ਦੀ ਨੀਂਹ ਰੱਖੀ ਗਈ। ਇਸ ਤਰ੍ਹਾਂ ਸਤਾਰਵੀਂ ਸਦੀ ਈਸਵੀ ਦੇ ਅੰਤ ਤੱਕ ਭਾਵ ਦਸਮ ਪਿਤਾ ਵਲੋਂ ਖਾਲਸਾ ਸਾਜਣ ਤੱਕ ਅੰਗਰੇਜ਼ ਨੇ ਭਾਰਤ ਦੇ ਬਹੁਤ ਸਾਰੇ ਹਿਸਿਆਂ ਵਿਚ ਆਪਣੇ ਪੈਰ ਪਸਾਰ ਲਏ ਸਨ ਅਤੇ ਸਮੁੰਦਰੀ ਤੱਟ ਤੇ ਛੋਟੀਆਂ ਮੋਟੀਆਂ ਕਈ ਬੰਦਰਗਾਹਾਂ ਬਣਾ ਲਈਆਂ ਹੋਈਆਂ ਸਨ। ਈਸਟ ਇੰਡੀਆ ਕੰਪਨੀ ਦੀ ਤਾਕਤ ਦਿਨੋਂ ਦਿਨ ਵਧਣ ਲੱਗੀ ਏਥੋਂ ਤੱਕ ਕੇ ਵਪਾਰ ਵਿਚ ਮੂਲ ਨਾਲੋਂ ਤਿਗੁਣੇ ਚੌਗੁਣੇ ਮੁਨਾਫੇ ਦੇ ਨਾਲ ਇਹਨਾਂ ਨੇ ਛੋਟੀ ਮੋਟੀ ਫੌਜ ਵੀ ਰਖਣੀ ਸ਼ੁਰੂ ਕਰ ਦਿੱਤੀ। ਕੰਪਨੀ ਵਿਚ ਕਲਰਕ ਭਰਤੀ ਹੋਏ ਮੁਲਾਜ਼ਮ ਅਤੇ ਵਪਾਰੀ ਲੋਕ ਜਰਨੈਲ ਅਤੇ ਗਵਰਨਰ ਬਣ ਗਏ। ਕੰਪਨੀ ਨੂੰ ਦੇਸੀ ਲੋਕ ਅਤੇ ਰਾਜੇ ਮਹਾਰਾਜੇ 'ਕੰਪਨੀ ਬਹਾਦੁਰ' ਕਹਿ ਕੇ ਬੁਲਾਉਣ ਲੱਗੇ। ਅੱਜ ਕਲ ਸ਼ਹਿਰ-ਸ਼ਹਿਰ ਵਿਚ ਬਣੇ "ਕੰਪਨੀ ਬਾਗ" ਈਸਟ ਇੰਡੀਆ ਕੰਪਨੀ ਦੇ ਨਾਂਅ ਕਰਕੇ ਹੀ ਬਣੇ ਸਨ।

ਕਲਕਤਾ (ਜਾਂ ਕੋਲਕਤਾ) ਹੁਣ ਬੰਗਾਲ ਦਾ ਅਹਿਮ ਸ਼ਹਿਰ ਅਤੇ ਰਾਜਧਾਨੀ ਹੈ ਪਰ ਜਦ ਇਹ ਅਜੇ ਬਣ ਹੀ ਰਿਹਾ ਸੀ ਤਾਂ ਬੰਗਾਲ ਵਿਚ ਰਾਜ ਕਰਦੇ ਮੁਸਲਿਮ ਨਵਾਬਾਂ ਦੀ ਰਾਜਧਾਨੀ ਮੁਰਸ਼ਦਾਬਾਦ ਸੀ, ਜਿਸਦੇ ਖੰਡਰ ਹੀ ਹੁਣ ਬੀਤੇ ਇਤਿਹਾਸ ਦੀ ਬਾਤ ਪਾਉਂਦੇ ਹਨ। ਮੁਰਸ਼ਦਾਬਾਦ ਦੇ ਬਾਹਰਵਾਰ ਇਕ ਪਿੰਡ ਪਲਾਸੀ ਦੇ ਚੌਲਾਂ ਦੇ ਖੇਤਾਂ ਵਿਚ ਸੰਨ ੧੭੫੭ ਦੇ ਸੜਦੇ ਬਲਦੇ ਮਹੀਨੇ ਜੂਨ ਦੀ ੨੩ ਤਾਰੀਖ ਨੂੰ ਇਕ ਆਮ ਜਿਹੀ ਲੜਾਈ ਹੋਈ ਜਿਸ ਨੇ ਭਾਰਤ ਦੇ ਭਵਿਖ ਦੀ ਕਿਸਮਤ ਦਾ ਫੈਸਲਾ ਕਰ ਦਿੱਤਾ। ਕਿਸੇ ਜ਼ਮਾਨੇ ਵਿਚ ਕੰਪਨੀ ਵਿਚ ਮਾਮੂਲੀ ਕਲਰਕ ਭਰਤੀ ਹੋਇਆ ਕਲਾਈਵ ਨਾਂਅ ਦਾ ਬੰਦਾ ਹੁਣ ਜਰਨੈਲ ਬਣ ਚੁੱਕਾ ਸੀ। ਕਲਾਈਵ ਨੇ ੨੦੦੦ ਕਾਲੇ ਭਾਰਤੀ ਸਿਪਾਹੀਆਂ ਅਤੇ ਸਿਰਫ ੮੦੦ ਗੋਰੇ ਫੌਜੀਆਂ ਦੀ ਕਮਾਣ ਕਰਦਿਆਂ ਯੁੱਧ ਕਲਾ ਘੱਟ ਅਤੇ ਕੂਟਨੀਤੀ ਵੱਧ ਨਾਲ ਬੰਗਾਲ ਦੇ ਹੁਕਮਰਾਨ ਨਵਾਬਾਂ ਨੂੰ ਆਪਸ ਵਿਰੁੱਧ ਕਰ ਕਰਵਾ ਕੇ ਇਹ ਪਲਾਸੀ ਦੀ ਲੜਾਈ ਜਿੱਤ ਲਈ। ਇਸ ਤਰ੍ਹਾਂ ੨੩ ਜੂਨ ੧੭੫੭ ਨੂੰ ਭਾਰਤ ਵਿਚ ਅੰਗਰੇਜ਼ੀ ਰਾਜ ਦੀ ਨੀਂਹ ਰਖੀ ਗਈ। ਰਾਬਰਟ ਕਲਾਈਵ ਇਸ ਨੀਂਹ ਦਾ ਨਿਰਮਾਤਾ ਸੀ ਇਸੇ ਕਰਕੇ ਉਸ ਦਾ ਬੁੱਤ ਲੰਡਨ ਵਿਚ ਇੰਡੀਆ ਆਫਿਸ ਦੇ ਬਾਹਰ ਲੱਗਾ ਹੋਇਆ ਹੈ। ਇਹ ਜਿੱਤ ਇੰਗਲੈਂਡ ਦੀ ਸਰਕਾਰ, ਮਲਕਾ ਜਾਂ ਬਾਦਸ਼ਾਹ ਦੀ ਨਹੀਂ ਸਗੋਂ ਇਕ ਵਪਾਰਕ ਕੰਪਨੀ ਦੀ ਸੀ ਅਤੇ ੧੮੫੭ ਤੱਕ ਇਹ ਕੰਪਨੀ ਹੀ ਰਾਜ ਅਧਿਰਾਜ ਬਣੀ ਰਹੀ।

ਪਲਾਸੀ ਦੀ ਲੜਾਈ ਜਿੱਤਣ ਨਾਲ ਅੰਗਰੇਜ਼ ਸਾਮਰਾਜੀ ਹਾਕਮਾਂ ਦੇ ਮੂੰਹ ਨੂੰ ਲਹੂ ਲਗ ਚੁੱਕਾ ਸੀ। ਇਸ ਤੋਂ ਬਾਦ ਪੂਰਬੀ ਅਤੇ ਦਖਣੀ ਭਾਰਤ ਵਿਚ ਅੰਗਰੇਜ਼ ਕੰਪਨੀ ਦੀ ਛੇੜਖਾਨੀ ਜਾਰੀ ਰਹੀ। ਕਦੀ ਕਿਸੇ ਬਹਾਨੇ ਕਦੀ ਕਿਸੇ ਬਹਾਨੇ ਵਿਸ਼ਾਲ ਭਾਰਤ ਦੇ ਵਖ-ਵਖ ਇਲਾਕਿਆਂ ਨੂੰ ਕੰਪਨੀ ਰਾਜ ਵਿਚ ਸ਼ਾਮਲ ਕੀਤਾ ਜਾਂਦਾ ਰਿਹਾ। ਭਾਰਤੀ ਹਿੰਦੂ ਮੁਸਲਿਮ ਰਜਵਾੜੇ ਤੇ ਨਵਾਬ ਆਪਣੇ ਮਾਨ ਸਨਮਾਨ ਅਤੇ ਹੈਂਕੜ ਵਿਚ ਜਾਂ ਕੰਪਨੀ ਦੇ ਪਲੋਸਣ ਨਾਲ ਇਕ-ਇਕ ਕਰਕੇ ਕੰਪਨੀ ਦੀ ਸ਼ਰਣ ਵਿਚ ਜਾਂਦੇ ਗਏ ਅਤੇ ਉਹਨਾਂ ਨੂੰ ਪਤਾ ਹੀ ਨਾ ਲੱਗਾ ਕਿ ਮੁੜ ਗੁਲਾਮ ਹੋ ਰਹੇ ਹਨ। ਏਧਰੋਂ ਜਹਾਜ਼ਾਂ ਦੇ ਜਹਾਜ਼ ਗਰਮ ਮਸਾਲਿਆਂ, ਗੂੰਦ, ਖੰਡ, ਕੱਚੇ ਰੇਸ਼ਮ ਅਤੇ ਮਲਮਲੀ ਰੂੰ ਨਾਲ ਭਰ ਕੇ ਇੰਗਲੈਂਡ ਲਗਾਤਾਰ ਭੇਜੇ ਜਾਂਦੇ ਰਹੇ। ਓਧਰ ਤਿਆਰ ਮਾਲ ਬਣ ਕੇ ਕਪੜਾ ਆਦਿ ਏਧਰ ਵਿਕਣ ਨੂੰ ਆਈ ਜਾਂਦਾ।

ਸੰਨ ੧੮੧੮ ਵਿਚ ਅੰਗਰੇਜ਼ਾਂ ਨੇ ਮਰਾਠਿਆਂ ਜਿਹੀ ਸ਼ਕਤੀਸ਼ਾਲੀ ਤਾਕਤ ਨੂੰ ਅੰਤਮ ਹਾਰ ਦਿੱਤੀ। ਇਸੇ ਸਾਲ ਹੀ ਕੰਪਨੀ ਨੇ ਬੰਗਾਲ ਰੈਗੂਲੇਸ਼ਣ ਐਕਟ ੧੮੧੮ ਬਣਾਇਆ ਜਿਸ ਦੀ ਧਾਰਾ ਤਿੰਨ ਰਾਹੀਂ ਕਿਸੇ ਬੰਦੇ ਨੂੰ, ਬਗੈਰ ਮੁਕਦਮਾ ਚਲਾਇਆਂ ਬਗੈਰ ਦੋਸ਼ ਸਾਬਤ ਕੀਤਿਆਂ ਭਾਵ ਬਿਨਾਂ ਵਕੀਲ, ਦਲੀਲ, ਅਪੀਲ ਦੇ ਕੈਦ ਕੀਤਾ ਜਾ ਸਕਦਾ ਸੀ ਜਾਂ ਜਲਾਵਤਨ ਕੀਤਾ ਜਾ ਸਕਦਾ ਸੀ। ਇਸ ਐਕਟ ਦੀ ਇਸੇ ਧਾਰਾ ਰਾਹੀਂ ਹੀ ਚੁਰੰਜਾ ਸਾਲ ਬਾਦ ਜਲਾਵਤਨ ਕੀਤੇ ਜਾਣ ਵਾਲੇ ਪਹਿਲੇ ਵਿਅਕਤੀ ਗੁਰੂ ਰਾਮ ਸਿੰਘ ਜੀ ਸਨ ਜੋ ਐਕਟ ਬਨਣ ਵੇਲੇ ਦੋ ਕੁ ਸਾਲ ਦੇ ਹੀ ਸਨ।

ਸਤਿਗੁਰੂ ਰਾਮ ਸਿੰਘ (ਜਨਮ ੧੬੧੬ ਈ.) ਜਵਾਨੀ ਵੇਲੇ ਮਹਾਰਾਜਾ ਰਣਜੀਤ ਸਿੰਘ ਦੀ ਖਾਲਸਾ ਫੌਜ ਵਿਚ ਸਪਾਹੀ ਭਰਤੀ ਹੋਏ। ਜਦ ਸੰਨ ੧੮੪੯ ਨੂੰ ਸਿੱਖਾਂ ਨੂੰ ਹਰਾ ਕੇ ਅੰਗਰੇਜ਼ ਕੰਪਨੀ ਨੇ ਮਜ਼ਬੂਤ ਪੰਜਾਬੀ ਸਲਤਨਤ ਨੂੰ ਆਪਣੇ ਰਾਜ ਵਿਚ ਮਿਲਾ ਲਿਆ ਤਾਂ ਗੁਰੂ ਰਾਮ ਸਿੰਘ ਉਸ ਵੇਲੇ ੩੩ ਸਾਲ ਦੀ ਜਵਾਨ ਉਮਰ ਵਿਚ ਸਨ। ਜਿਤਦੀਆਂ ਫੌਜਾਂ ਕਿਵੇਂ ਹਰਵਾਈਆਂ ਗਈਆਂ ਇਹ ਸਾਰਾ ਕੁਝ ਉਹਨਾਂ ਦੀਆਂ ਅੱਖਾਂ ਸਾਹਮਣੇ ਹੋਇਆ ਸੀ। ਇਸ ਤਰ੍ਹਾਂ ਖਾਲਸਾ ਸਾਜਣਾ ਦੇ ਬਾਦ ਡੇਢ ਸੋ ਸਾਲ ਵਿਚ

ਹੀ ਸਿੱਖ ਸ਼ਕਤੀ ਦਾ ਉਦੈ ਵੀ ਹੋਇਆ, ਸਿਖਰ ਵੀ ਹੋਇਆ ਅਤੇ ਅੰਤ ਵੀ।

'ਕੰਪਨੀ ਸਰਕਾਰ ਬਹਾਦੁਰ' ਨੇ ਭਾਰਤ ਦੇ ਕੁਝ ਇਲਾਕੇ ਸਿੱਧੇ ਆਪਣੇ ਕੰਟਰੋਲ ਵਿਚ ਰੱਖੇ ਅਤੇ ਕੁਝ ਰਾਜੇ ਮਹਾਰਾਜੇ ਅਤੇ ਨਵਾਬਾਂ ਰਾਹੀਂ ਥੱਲੇ ਰੱਖਣਾ ਮੁਨਾਸਬ ਸਮਝਿਆ।(ਭਾਰਤ ਦੇ ੧੯੪੭ ਵਿਚ ਆਜ਼ਾਦ ਹੋਣ ਤੱਕ ਕੋਈ ੬੦੦ ਛੋਟੀਆਂ ਮੋਟੀਆਂ ਰਿਆਸਤਾਂ ਕਾਇਮ ਸਨ)।

ਪੰਡਿਤ ਜਵਾਹਰ ਲਾਲ ਨਹਿਰੂ ਨੇ ਆਪਣੀ ਜਗਤ ਪ੍ਰਸਿਧ ਪੁਸਤਕ "Discovery of India" "ਭਾਰਤ ਦੀ ਖੋਜ" ਵਿਚ ਅੰਗਰੇਜ਼ ਲਿਖਾਰੀ ਐਡਵਰਡ ਥਾਂਪਸਨ ਦੀ ਪੁਸਤਕ, Rise and fulfilment of British rule in India (ਭਾਰਤ ਵਿਚ ਬ੍ਰਿਟਿਸ਼ ਰਾਜ ਦੀ ਚੜ੍ਹਤ ਅਤੇ ਪੂਰਤੀ) ਵਿਚੋਂ ਇਕ ਕਥਨ ਲਿਆ ਹੈ ਕਿ

**"ਅੰਗੇਰਜ਼ਾਂ ਦੇ ਭਾਰਤ ਵਿਚ ਮੁਢਲੇ ਦਿਨ ਸੰਸਾਰ ਦੇ ਇਤਿਹਾਸ ਵਿਚ ਭ੍ਰਿਸ਼ਟਾਚਾਰ ਦੇ ਅਤਿਅੰਤ ਘਿਨਾਉਣੇ ਨਮੂਨੇ ਪੇਸ਼ ਕਰਦੇ ਹਨ"**

ਅਤੇ ਭ੍ਰਿਸ਼ਟਾਚਾਰ ਦੇ ਅਤਿਅੰਤ ਘਨਾਉਣੇ ਨਮੂਨਿਆਂ ਦੀ ਮਾਰ ਝੱਲਣ ਵਾਲੇ ਗੁਰੂ ਰਾਮ ਸਿੰਘ ਅਤੇ ਉਹਨਾਂ ਦੇ ਸਿੱਖ ਕੂਕੇ ਜਾਂ ਨਾਮਧਾਰੀ ਹੀ ਹਨ।

ਪਲਾਸੀ ਦੀ ਜੰਗ ਦੇ ਸੌ ਸਾਲ ਪਿਛੋਂ ਕਿਤੇ ਜਾ ਕੇ ਭਾਰਤ ਦੇ ਰਾਜੇ ਰਾਣਿਆਂ ਅਤੇ ਉਸ ਵੇਲੇ ਬਿਲਕੁਲ ਨਿਰਬਲ ਤੇ ਦੁਬੇਲ ਹੋ ਚੁੱਕੇ ਦਿੱਲੀ ਦੇ ਅੰਤਮ ਮੁਗਲ ਸ਼ਹਿਨਸ਼ਾਹ ਬਹਾਦਰ ਸ਼ਾਹ ਜ਼ਫ਼ਰ ਹੋਰਾਂ ਨੂੰ ਕਿਤੇ ਜਾ ਕੇ ਪਤਾ ਲੱਗਾ ਕਿ ਕੀ ਭਾਣਾ ਵਰਤ ਚੁੱਕਾ ਹੈ। ਉਹਨਾਂ ਅੰਗਰੇਜ਼ ਕੰਪਨੀ ਦਾ ਜੂਲਾ ਲਾਹੁਣ ਲਈ ਇਕ ਭਰਪੂਰ ਜਤਨ ਕੀਤਾ। ਇਸ ਨੂੰ ਕਿਸੇ ਨੇ ਸੰਨ ੧੮੫੭ ਦਾ ਕਿਸੇ ਨੇ ਕਾਲਿਆਂ ਦਾ ਗਦਰ ਅਤੇ ਕਿਸੇ ਨੇ ਆਜ਼ਾਦੀ ਦੀ ਪਹਿਲੀ ਜੰਗ ਕਿਹਾ।

ਦੇਸੀ ਖਾਸ ਕਰਕੇ ਪੰਜਾਬ ਦੇ ਸਿੱਖ ਰਜਵਾੜਿਆਂ ਦੀ ਮਦਦ ਨਾਲ ਇਹ ਹੰਭਲਾ ਅੰਗਰੇਜ਼ ਨੇ ਨਕਾਰ ਦਿੱਤਾ?

ਹਾਲਾਤ ਦੀ ਸਿਤਮ ਜ਼ਰੀਫੀ ਦੇਖੋ, ਜਿਸ ਮੁਗਲ ਬਾਦਸ਼ਾਹ ਦੇ ਦਰਬਾਰ ਵਿਚ ਪੇਸ਼ ਹੋ ਕੇ ਕਿਸੇ ਅੰਗਰੇਜ਼ ਅਧਿਕਾਰੀ ਨੇ ਮੰਗ ਕੇ ਆਪਣੀ ਕੌਮ ਲਈ ਵਪਾਰ ਦੀ ਆਗਿਆ ਪ੍ਰਾਪਤ ਕੀਤੀ, ਉਸੇ ਮੁਗਲ ਹਕੂਮਤ ਦੇ ਅੰਤਮ ਬਾਦਸ਼ਾਹ ਬਹਾਦਰ ਸ਼ਾਹ ਜ਼ਫ਼ਰ ਦੇ ਬੱਚੇ ਅੰਗਰੇਜ਼ ਕੰਪਨੀ ਨੇ ਕਤਲ ਕੀਤੇ ਅਤੇ ਖੁਦ ਸ਼ਹਿਨਸ਼ਾਹ ਨੂੰ ਕੈਦ ਕਰਕੇ ਬਰਮਾ ਦੇਸ਼ ਦੇ ਰੰਗੂਨ ਸ਼ਹਿਰ ਵਿਚ ਜਲਾਵਤਨ ਕੀਤਾ ਗਿਆ। ਯੂ.ਪੀ ਬਿਹਾਰ ਦੇ ਇਲਾਕਿਆਂ ਵਿਚ ਬਾਗੀਆਂ ਨੂੰ ਥਾਂ-ਥਾਂ ਖੁਲੇ ਆਮ ਫਾਂਸੀ ਦਿੱਤੀ ਗਈ ਤਾਂ ਜੋ ਲੋਕ ਅੰਗਰੇਜ਼ੀ ਦਹਿਸ਼ਤ ਦਾ ਨਜ਼ਾਰਾ ਵੇਖ ਸਕਣ।

ਅੰਗਰੇਜ਼ ਬਸਤੀਵਾਦੀ ਹਕੂਮਤ ਵਿਰੁਧ ਸੰਨ ਸਤਵੰਜਾ ਦੇ ਗਦਰ ਜਾਂ ਪਹਿਲੀ ਆਜ਼ਾਦੀ ਦੀ ਜੰਗ ਤੋਂ ਵੀ ਪਹਿਲਾਂ ਸੰਨ ੧੮੫੭ ਦੀ ਵਿਸਾਖੀ ਵਾਲੇ ਦਿਨ, ਗੁਰੂ ਗੋਬਿੰਦ ਸਿੰਘ ਜੀ ਵਲੋਂ ਖਾਲਸਾ ਸਾਜਣ ਤੋਂ ਇਕ ਸੌ ਅਠਵੰਜਾ ਸਾਲ ਬਾਦ ਸਤਿਗੁਰੂ ਰਾਮ ਸਿੰਘ ਜੀ ਨੇ ਸ੍ਰੀ ਭੈਣੀ ਸਾਹਿਬ ਨੇ ਵਿਚ ਚਿੱਟਾ ਝੰਡਾ ਲਹਿਰਾ ਕੇ, ਸੰਤ ਖਾਲਸੇ ਦੀ ਨੀਂਹ ਰੱਖ ਕੇ ਆਜ਼ਾਦੀ ਦੇ ਸੰਘਰਸ਼ ਦਾ ਆਰੰਭ ਕੀਤਾ। ਗੁਰੂ ਰਾਮ ਸਿੰਘ ਜੀ ਸਿੱਖ ਰਾਜ ਦੀ ਰਾਖ ਤੋਂ ਮੁੜ ਉਸਾਰੀ ਅਰੰਭ ਕੀਤੀ। ਧਰਮ ਦੇ ਖੇਤਰ ਵਿਚ, ਸਮਾਜ ਉਸਾਰੀ ਦੇ ਕਾਰਜ ਵਿਚ ਅਤੇ ਰਾਜਨੀਤੀ ਦੇ ਪਿੜ ਵਿਚ ਉਹਨਾਂ ਨਵੀਆਂ ਪੈੜਾਂ ਪਾਈਆਂ। ਇਕ ਵਿਸ਼ਾਲ ਅਤੇ ਵਿਸਥਾਰਿਤ ਕਾਰਜ ਕਰਮ ਉਹਨਾਂ ਜਨਤਾ ਦੇ ਸਣਮੁਖ ਰੱਖਿਆ। ਕੇਵਲ ਜ਼ਬਾਨੀ ਕਲਾਮੀ ਹੀ ਨਹੀਂ ਸਗੋਂ ਬੜੀ ਸ਼ਿੱਦਤ ਨਾਲ ਇਸ ਨੂੰ ਅਮਲ ਵਿਚ ਲਿਆਂਦਾ। ਇਹ ਬਹੁਤ ਵਿਸਤ੍ਰਿਤ ਇਤਿਹਾਸ ਹੈ।

ਸਤਿਗੁਰੂ ਰਾਮ ਸਿੰਘ ਆਪ ਜਲਾਵਤਨ ਹੋਏ। ਉਹਨਾਂ ਦੇ ਪਿਆਰੇ ਸਿੰਘ ਤੋਪਾਂ ਨਾਲ ਉੜਾਏ ਗਏ, ਦੇਸ਼ ਵਦੇਸ਼ ਦੀਆਂ ਜੇਲ੍ਹਾਂ ਵਿਚ ਕੈਦ ਹੋਏ, ਸ਼ਹੀਦ ਹੋਏ ਪਰ ਕੋਈ ਡਰ ਕੋਈ ਤਸੀਹਾ, ਕੋਈ ਲੋਭ ਲਾਲਚ ਉਹਨਾਂ ਨੂੰ ਰਸਤੇ ਤੋਂ ਡਗਮਗਾ ਨਾ ਸਕਿਆ। ਗੁਰੂ ਰਾਮ ਸਿੰਘ ਦੀ ਕੀਰਤੀ ਤੋਂ ਉਤਸਾਹਤ ਹੋ ਕੇ ਅਤੇ ਰੌਸ਼ਨੀ ਲੈ ਕੇ ਭਾਰਤ ਦੀਆਂ ਵੱਖ-ਵੱਖ ਜਥੇਬੰਦੀਆਂ ਨੇ ਆਜ਼ਾਦੀ ਦੀ ਜਦੋ ਜਹਿਦ ਵਿਚ ਆਪਣਾ ਸੀਰ ਪਾਇਆ। ਸੰਨ ੧੮੫੭ ਦੀ ਵਿਸਾਖੀ ਤੋਂ ਨੱਬੇ ਸਾਲ ਬਾਦ ਭਾਵ ਸਤਿਗੁਰੂ ਰਾਮ ਸਿੰਘ ਜੀ ਦੀ ਜਲਾਵਤਨੀ ਅਤੇ ਨਾਮਧਾਰੀ ਸਿੰਘਾਂ ਦੀ ਮਲੇਰਕੋਟਲੇ ਵਿਚ ਸ਼ਹੀਦੀ ਤੋਂ ੭੫ ਸਾਲ ਪਿਛੋਂ ਸੰਨ ੧੯੪੭ ਵਿਚ ਭਾਰਤ ਨੇ ਰਾਜਨੀਤਕ ਆਜ਼ਾਦੀ ਪ੍ਰਾਪਤ ਕਰ ਹੀ ਲਈ।

ਸਤਿਗੁਰੂ ਰਾਮ ਸਿੰਘ ਪੰਜਾਬ ਦੇ ਇਕ ਛੋਟੇ ਜਿਹੇ ਪਿੰਡ ਦੇ ਜੰਮਪਲ ਸਨ ਅਤੇ ਇਕ ਸਾਧਾਰਨ ਪਰਿਵਾਰ ਵਿਚ ਪੈਦਾ ਹੋਏ ਸਨ। ਪਹਿਲਾਂ ਤਾਂ ਉਹ ਉਸ ਗਦਰ ਜਿਸ ਵਿਚ ਹਿੰਦ ਦੇ ਪ੍ਰਮੁੱਖ ਰਾਜ ਸੱਤਾਵਾਨ ਸ਼ਾਮਿਲ ਸਨ ਤੋਂ ਵੀ ਪਹਿਲਾਂ ਆਪਣਾ ਆਜ਼ਾਦੀ ਦਾ ਮਿਸ਼ਨ ਲਾਗੂ ਕਰ ਚੁੱਕੇ ਸਨ। ਜਦੋਂ ਉਨ੍ਹਾਂ ਵਿਸਾਖੀ ੧੮੫੭ ਨੂੰ ਇਹ ਕਾਰਜ ਆਰੰਭਿਆ ਉਦੋਂ ਤੱਕ ਈਸਟ ਇੰਡੀਆ ਕੰਪਨੀ

ਦਾ ਰਾਜ ਸੀ। ਜਦੋਂ ਨਾਮਧਾਰੀਆਂ 'ਤੇ ਕਹਿਰ ਢਾਹਿਆ, ਮਲੇਰਕੋਟਲੇ ਤੋਪਾਂ ਚਲੀਆਂ ਸਤਿਗੁਰੂ ਜੀ ਜਲਾਵਤਨ ਹੋਏ ਉਦੋਂ ਸਿੱਧਾ ਲੰਡਨ ਦੀ ਸਰਕਾਰ ਦਾ ਰਾਜ ਸੀ। ਹਿੰਦੁਸਤਾਨ ਵਾਸਤੇ ਇਹ ਘੱਟ ਨਮੋਸ਼ੀ ਦੀ ਗੱਲ ਨਹੀਂ ਸੀ ਕਿ ਉਨ੍ਹਾਂ ਤੇ ਰਾਜ ਸੱਤ ਸਮੁੰਦਰੋਂ ਪਾਰ ਤੋਂ ਹੋ ਰਿਹਾ ਸੀ।

ਅੰਗਰੇਜ਼ ਦਾ ਸਭ ਤੋਂ ਵੱਡਾ ਹਮਲਾ ਤਾਂ ਆਰਥਿਕ ਸੀ ਪਰ ਸਭ ਤੋਂ ਪਹਿਲਾਂ ਇਸ ਗੱਲ ਨੂੰ ਕਿੰਨੇ ਭਾਂਪਿਆ ਸਮਝਿਆ ? — ਕੇਵਲ ਗੁਰੂ ਰਾਮ ਸਿੰਘ ਜੀ ਨੇ। ਗੁਰੂ ਰਾਮ ਸਿੰਘ ਜੀ ਵੱਲੋਂ ਸੁਦੇਸ਼ੀ ਵਸਤਾਂ ਅਤੇ ਗੱਲਾਂ ਨੂੰ ਅੱਗੇ ਲਿਆਉਣਾ। ਬਦੇਸ਼ੀ ਸਰਕਾਰ ਨਾਲ ਨਾ ਮਿਲਵਰਤਣ ਅਤੇ ਆਪਣੀ ਸੁਦੇਸ਼ੀ ਸਮਾਨਅੰਤਰ ਸਰਕਾਰ ਦੀ ਕਾਇਮੀ ਤਾਂ ਉਹ ਬੀਜ ਸਨ ਜਿਨ੍ਹਾਂ ਦੇ ਪੁੰਗਰਨ ਦਾ ਡਰ ਅੰਗਰੇਜ਼ ਨੂੰ ਸੀ। ਇਸ ਭੇਦ ਨੂੰ ਬਾਅਦ ਵਿਚ ਗਾਂਧੀ ਜੀ ਨੇ ਫੜਿਆ ਜਾਂ ਕਾਂਗਰਸ ਨੇ ਅਪਣਾਇਆ ਪਰ ਸਾਰੀ ਗੱਲ ਦਾ ਮੁੱਲ ਤਾਂ ਤਾਰਿਆ ਗੁਰੂ ਰਾਮ ਸਿੰਘ ਜੀ ਤੇ ਉਨ੍ਹਾਂ ਦੇ ਕੂਕੇ ਸਿੰਘਾਂ ਨੇ। ਇਹ ਤਾਂ ਸਮੇਂ ਦੀ ਖੇਡ ਹੈ ਜੀ। ਕੁਰਬਾਨੀਆਂ ਕੋਈ ਕਰਦਾ ਹੁੰਦਾ ਹੈ, ਰਾਜ ਗੱਦੀ ਤੇ ਕੋਈ ਹੋਰ ਬੈਠਦਾ ਹੁੰਦਾ ਹੈ ਅਤੇ ਉਸ ਰਾਜ ਦੇ ਫਲ ਕੋਈ ਹੋਰ ਹੀ ਖਾ ਜਾਂਦਾ ਹੈ। ਇਹ ਵਰਤਾਰਾ ਸਦਾ ਵਰਤਦਾ ਰਿਹਾ ਹੈ। ਬੀਜ ਕੋਈ ਬੀਜਦਾ ਹੈ—ਬਾਗ ਦੀ ਰਾਖੀ ਕੋਈ ਹੋਰ ਕਰਦਾ ਹੈ ਤੇ ਫਲ ਨਸੀਬਾਂ ਵਾਲੇ ਖਾਂਦੇ ਹਨ।

ਇਤਿਹਾਸ ਬੜੇ ਅਜੀਬ ਅਜੀਬ ਮੌਕਾ ਮੇਲਾ ਪੈਦਾ ਕਰਦਾ ਹੈ। ਆਖਰੀ ਮੁਗਲ ਸ਼ਹਿਨਸ਼ਾਹ ਸ਼ਾਇਰ ਬਹਾਦਰ ਸ਼ਾਹ ਜਫਰ ਨੇ ਆਜ਼ਾਦੀ ਦੀ ਜੰਗ ਦੀ ਸੰਕੇਤਕ ਅਗਵਾਈ ਕੀਤੀ ਪਰ ਗੁਰੂ ਰਾਮ ਸਿੰਘ ਨੇ ਆਜ਼ਾਦੀ ਦੀ ਜੰਗ ਦੀ ਅਗਵਾਈ ਉਸ ਤੋਂ ਪਹਿਲਾਂ ਹੱਥ ਵਿਚ ਲੈ ਲਈ। ਜਿਸ ਰੰਗੂਨ ਦੇ ਬੰਗਲੇ ਵਿਚ ਬਹਾਦਰ ਸ਼ਾਹ ਜ਼ਫਰ ਕੈਦ ਰਿਹਾ ਉਸੇ ਵਿਚ ਹੀ ਸਤਿਗੁਰੂ ਰਾਮ ਸਿੰਘ ਰਹੇ। ਇਕ ਪਾਤਸ਼ਾਹ-ਇਕ ਸੱਚਾ ਪਾਤਸ਼ਾਹ। ਪਾਤਸ਼ਾਹ ਕਿਸੇ ਅੱਖ ਦਾ ਨੂਰ ਨਹੀਂ, ਸੱਚੇ ਪਾਤਸ਼ਾਹ ਦੀ ਪਾਤਸ਼ਾਹਤ ਦੇਸਾਂ ਵਿਦੇਸ਼ਾਂ ਵਿਚ ਕਾਇਮ ਹੈ। ਕੂਕਾ ਨਾਮਧਾਰੀ ਸਿੱਖ ਸਮਾਜ ੧੯੫੭ ਦੀ ਵਿਸਾਖੀ ਦੀ ਡੇਢ ਸੌਵੀਂ ਵਰ੍ਹੇਗੰਢ ਮਨਾ ਰਿਹਾ ਹੈ।

ਸਾਡੇ ਮਨਾਂ ਵਿਚ 'ਗੁਰਾਂ ਦਾ ਵਿਛੋੜਾ ਜਿਗਰ ਵਿਚ ਫੋੜਾ' ਵਾਂਗ ਸਦਾ ਸਤਾਉਂਦਾ ਹੈ। ਯਾਦ ਰੱਖਣਾ ਚਾਹੀਦਾ ਹੈ ਕਿ ਆਜ਼ਾਦੀ ਮੁਕੰਮਲ ਨਹੀਂ। ਅਜੇ ਸਤਿਜੁਗ ਲੋਣਾ ਹੈ ਅਤੇ ਧਰਮ ਦੇ ਰਾਜ ਦੀ ਕਾਇਮੀ ਹੋਣੀ ਹੈ ਇਸ ਪ੍ਰੋਗਰਾਮ ਦੀ ਸੇਧ ਵਿਚ ਅਸੀਂ ਚੱਲਣਾ ਹੈ। ਸਿਤਾਰੋਂ ਸੇ ਆਗੇ ਜਹਾਂ ਔਰ ਭੀ ਹੈਂ ਅਭੀ ਇਸ਼ਕ ਕੇ ਇਮਤਿਹਾਂ ਔਰ ਭੀ ਹੈ।

## ਮਰਣਾ ਕਬੂਲ ਕਰੋ

"ਨਾਨਕ ਸ਼ਾਹ ਕੀ ਤਰਹ ਰਾਮ ਸਿੰਘ ਭੀ ਹਰ ਕੌਮ ਔਰ ਹਰ ਜਾਤ ਕੇ ਆਦਮੀ ਕੋ ਅਪਨੇ ਮਜ਼ਬ ਵ ਫਿਰਕੇ ਮੇਂ ਮਿਲਾ ਲੇਤਾ ਰਹਾ, ਮੁਲਸਮਾਨੋਂ ਕੋ ਭੀ ਕੂਕਾ ਕਰ ਲੇਤਾ ਹੈ। ਇਨ ਕੂਕੋਂ ਮੇਂ ਅਕਸਰ ਨੀਚ ਜਾਤ ਕੇ ਲੋਗ ਮਿਸਾਲ ਪੰਜਾਬੀ ਜਾਟ ਔਰ ਚਮਾਰ ਵਗੈਰਾ ਹੈਂ। ਅਕਾਇਦ ਉਨਕੇ ਸਾਫ ਔਰ ਅਸਾਨ ਹੈਂ। ਯਾਨੀ ਬੁਤਪ੍ਰਸਤੀ ਕਿਸੀ ਤਰ੍ਹਾਂ ਜਾਇਜ ਨਹੀਂ। ਕਿਸੀ ਜ਼ਾਤ ਕੀ ਕੈਦ ਨਹੀਂ ਹੈ। ਗੁਰੂ ਗੋਬਿੰਦ ਸਿਘ ਕੋ ਅਪਨਾ ਦੇਵਤਾ ਮਾਨਤੇ ਹੈਂ। ਚੋਰੀ ਜਿਨ੍ਹਾਕਾਰੀ, ਸ਼ਰਾਬਖੋਰੀ ਔਰ ਕੁਲ ਮਸਕਰਾਤੇ ਫਸਾਦ ਗੋਸ਼ਤ ਔਰ ਝੂਠ ਉਨਕੇ ਕਤਈ ਮਨ੍ਹਾ ਹੈ। ਜੋ ਕੋਈ ਕੂਕਾ ਹੋਤਾ ਹੈ ਔਰ ਯਿਹ ਮਜ਼ਬ ਇਖਤਿਆਰ ਕਰਤਾ ਹੈ ਉਸ ਕੇ ਊਪਰ ਅਤਾਇਤ ਗੁਰੂ ਕੀ ਔਰ ਪਾਬੰਦੀ ਅਕਾਇਦ ਕੀ ਔਰ ਜਫ਼ਾਕਸ਼ੀ ਔਰ ਜਾਨ ਫਸ਼ਾਨੀ ਜਬਰਨ ਲਾਜ਼ਮ ਕਰਤੇ ਹੈਂ। ਬੜਾ ਮਾਕੂਲਾ ਉਨ ਕਾ ਯਹ ਹੈ, "ਮਰਨਾ ਕਬੂਲ ਕਰੋ, ਅਪਣੇ ਤੀਂ ਖਾਕ ਸਮਝੋ ਤਬ ਕੂਕਾ ਬਨੋ।"

ਕੂਕੋਂ ਕਾ ਰੋਜ਼ ਰਾਤ ਕੋ ਤੀਨ ਬਜੇ ਉੱਠ ਕਰ ਨਹਾਨਾ ਹੋਤਾ ਹੈ ਔਰ ਨਹਾ ਧੋ ਕਰ ਗ੍ਰੰਥ ਕੇ ਅਸ਼ਲੋਕ ਪੜ੍ਹਤੇ ਹੈਂ। ਉਨ ਕੋ ਤਮਾਮ ਉਮਰ ਨੇਕੀ ਔਰ ਨੇਕ ਚਲਨੀ ਕੀ ਤਾਕੀਦ ਕੀ ਜਾਤੀ ਹੈ।... ਕੂਕਾ ਕੇ ਫਿਰਕੇ ਮੇਂ ਕਿਸੀ ਨੇ ਮੱਕਾਰ ਔਰ ਬਦ-ਇਖਲਾਕ ਕਮ ਦੇਖਾ ਹੋ ਗਾ। ਇਨ ਲੋਗੋਂ ਕੇ ਬੜੇ ਗਰੋਹ ਕੋ ਦੇਖ ਕਰ ਮਾਲੂਮ ਹੋਤਾ ਹੈ ਕਿ ਇਸ ਜਦੀਦ ਫਿਰਕੇ ਕੀ ਬੜੀ ਜਲਦ ਤਰੱਕੀ ਹੁਈ ਹੈ। ਗਾਓਂ ਕੇ ਗਾਓਂ ਔਰ ਮੌਜ਼ਿਆ ਕੇ ਮੌਜ਼ਿਆ ਕੂਕੇ ਹੋ ਗਏ। ਜਿਸ ਵਕਤ ਗੁਰੂ ਨਾਨਕ ਜੀ ਜੋ ਮੂਜਦ ਥੇ, ਨੇ ਸਿਲਸਿਲਾ ਅਰਸ਼ਾਦ ਕੀਆ, ਉਸਕੋ ਯਹ ਨਸੀਬ ਨਾ ਹੂਆ ਕਿ ਦਸ ਬਰਸ ਮੇਂ ਏਕ ਹਜ਼ਾਰ ਆਦਮੀ ਉਨਕੇ ਚੇਲੋਂ ਮੇਂ ਹੋਤਾ। ਉਨਕੇ ਮਜ਼ਬ ਕਾ ਆਰੂਜ਼ ਪਿਛਲੇ ਮਸਨਦ ਨਸ਼ੀਨੋਂ ਕੇ ਵਕਤ ਮੇਂ ਹੂਆ ਥਾ। ਇਸ ਮੂਜਦ ਕੀ ਜ਼ਿੰਦਗੀ ਮੇਂ ਲਾਖੋਂ ਕੂਕਾ ਹੋ ਗਿਆ।

*ਮੌਲਵੀ ਗੁਲਾਮ ਭੀਖ*

*(— ਤਾਰੀਖ ਵਾਕਰੀ ਚੋਂ)*

# ਕੇਸ : ਸਾਡੀ ਮਰਿਯਾਦਾ

— ਗੁਰਮੇਲ ਸਿੰਘ
ਮੀਤ ਸਕੱਤਰ ਨਾਮਧਾਰੀ ਵਿਦਿਅਕ ਜਥਾ, ਜਲੰਧਰ

ਕੇਸ ਕਿਸ ਨੂੰ ਆਖਦੇ ਹਨ ? ਸਿੱਖ ਧਰਮ ਵਿਚ ਮਨੁੱਖੀ ਸਰੀਰ ਉੱਤੇ ਸੁਭਾਵਕ ਤੇ ਸੁਤੰਤਰ ਰੂਪ ਵਿਚ ਹੋਣ ਵਾਲੇ ਸਰਬ ਵਾਲਾਂ ਨੂੰ ਕੇਸ ਮਨਿਆ ਜਾਂਦਾ ਹੈ। ਕੇਵਲ ਸਿਰ ਉੱਤੇ ਕੇਸ ਨਹੀਂ ਹੁੰਦੇ, ਸਗੋਂ ਇਹ ਕੁਦਰਤ ਦੀ ਖਾਸ ਦੇਣ ਹੈ, ਜੋ ਕਿ ਸਰੀਰ ਕੇ ਬਾਕੀ ਦੇ ਅੰਗਾਂ ਦੀ ਤਰ੍ਹਾਂ ਹੈ। ਆਮ ਤੌਰ ਤੇ ਸਿੱਖਾਂ ਨੂੰ ਇਹ ਸਵਾਲ ਕੀਤਾ ਜਾਂਦਾ ਹੈ ਕਿ "ਤੁਸੀਂ ਕੇਸ ਕਿਉਂ ਰੱਖਦੇ ਹੋ ?" ਬਿਲਕੁਲ ਨਿਰਮੂਲ ਹੈ। ਕੇਸ, ਦਾਹੜੀ ਰੱਖੇ ਜਾਂ ਉਗਾਏ ਨਹੀਂ ਜਾਂਦੇ, ਸਗੋਂ ਇਹ ਤਾਂ ਸਰੀਰ ਦੇ ਦੂਸਰੇ ਅੰਗਾਂ ਵਾਂਗ ਆਪ ਮੁਹਾਰੇ ਹੋਣ ਵਾਲੇ ਸਰੀਰ ਦਾ ਇਕ ਅੰਗ ਹਨ।

ਕੇਸ ਮੁੱਡ ਕਦੀਮ ਤੋਂ ਸਾਡਾ ਗੌਰਵ ਹਨ। ਅੱਜ ਭਾਵੇਂ ਹਰ ਹਿੰਦੂ ਵੀਰ ਸਿਰ ਮੁਨਾਈ ਤੇ ਦਾਹੜੀ ਸ਼ੇਵਨ ਹਾਲਤ ਵਿਚ ਦਿਸਦਾ ਹੈ, ਵੇਦਾਂ ਅਨੁਸਾਰ ਕੇਸ ਕਟਵਾਉਣਾ ਵਰਜਿਤ ਹੈ। ਪੁਰਾਤਨ ਵੇਦ 'ਰਿਗ ਵੇਦ' ਵਿਚ ਦਰਜ ਹੈ ਕਿ :

"ਦਿਵੋ ਵਰਹਮਰੁਸ਼ੰ, ਕਪਰਦਿਨ ਤ੍ਰੇਸ਼ੰ
ਰੂਪ ਨੱਮਸਾ, ਨਿਵੁੱਯਾ ਮਹੇ। (-੭੦੪)

ਉਪਰੋਕਤ ਮੰਤਰ ਵਿਚ ਰਿਸ਼ੀ 'ਕੁਤੱਸ਼' ਜੀ ਦੱਸਦੇ ਹਨ ਕਿ 'ਹੇ ਚਮਤਕਾਰੀ ਕੇਸਾਂ ਵਾਲੇ ਸ਼ਿਵਜੀ ਮਹਾਰਾਜ ਅਸੀਂ ਆਪ ਨੂੰ ਸਦਾ ਨਮਸਕਾਰ ਕਰਦੇ ਹਾਂ। ਤੁਸੀਂ ਦੇਵ-ਲੋਕ ਵਿਚ ਰਹਿਣ ਵਾਲੇ ਬਹੁਤ ਹੀ ਸੁੰਦਰ ਤੇ ਤੇਜ ਪ੍ਰਤਾਪ ਵਾਲੇ ਹੋ।

ਅਤੇ ਯੁਜਰ ਵੇਦ ਵਿਚ ਦਰਜ ਹੈ ਕਿ

'ਨਮ:ਕਪਰਦਿਨੇ।' (ਸਵਾ-੮੧੯)

ਇਸ ਮੰਤਰ ਵਿਚ ਰਿਸ਼ੀ 'ਕੁਤੱਸ਼' ਜੀ ਕਹਿੰਦੇ ਹਨ ਕਿ "ਮੈਂ ਕੇਸਾਂ ਵਾਲੇ ਵਿਸ਼ਨੂੰ ਭਗਵਾਨ ਨੂੰ ਨਮਸਕਾਰ ਕਰਦਾ ਹਾਂ।"

ਕੇਸ ਰੱਖਣਾ ਕੇਵਲ ਹਿੰਦੂ ਧਰਮ ਵਿਚ ਹੀ ਨਹੀਂ ਦੱਸਿਆ ਗਿਆ ਬਲਕਿ ਇਸਲਾਮ, ਈਸਾਈ ਅਤੇ ਯਹੂਦੀ ਮੱਤ ਵਿਚ ਵੀ ਕੇਸਾਂ ਦਾ ਰੱਖਣਾ ਜ਼ਰੂਰੀ ਦੱਸਿਆ ਗਿਆ ਹੈ।

ਕੁਰਾਨ ਸ਼ਰੀਫ ਵਿਚ ਵੀ ਅੰਕਿਤ ਹੈ ਕਿ;

"ਵਰਮਤਿਮੁਲ ਹੱਜਵਾਲ ਓਮਰਤਾ ਲਿੱਲਾਹ ਫੁਇਨ
ਓਹ ਸਿਰ ਤੁਮ ਫ਼ਮਸ ਮਿਲਲ ਹਦਾਯੋ ਵਲਾ ਤਾਹਲੇ ਕੂ ਰਊਸਾ ਕੁਮ।"

ਉਪਰ ਲਿਖੀ ਆਇਤ ਦੇ ਅਰਥ ਇਸ ਤਰ੍ਹਾਂ ਹਨ, "ਪੂਰਾ ਕਰੋ ਹੱਜ ਨੂੰ ਤੇ ਤੁਹਾਨੂੰ ਵਾਸਤਾ ਜੇ ਅੱਲਾ ਦਾ ਕਿ ਆਪਨੇ ਸਿਰਾਂ ਨੂੰ ਨਾ ਮੁਨਾਓ।"

ਪਰ ਅੱਜ ਅਸੀਂ ਵੇਖ ਰਹੇ ਹਾਂ ਕਿ ਕੇਸਾਂ ਨੂੰ ਸਭ ਧਰਮਾਂ ਨੇ ਤਿਆਗਣਾ ਸ਼ੁਰੂ ਕਰ ਦਿੱਤਾ ਹੈ, ਅਤੇ ਇਹ ਇਕ ਰਿਵਾਜ ਬਣ ਕੇ ਰਹਿ ਗਿਆ ਹੈ। ਸ਼ਾਇਦ ਇਸੇ ਰਿਵਾਜ ਤੋਂ ਬੱਚਣ ਲਈ ਦਸ਼ਮੇਸ਼ ਪਿਤਾ ਨੇ ਸਾਨੂੰ ਚਿਤਾਵਨੀ ਦਿੱਤੀ ਹੈ :

"ਜਬ ਲਗ ਖਾਲਸਾ ਰਹੇ ਨਿਆਰਾ॥
ਤਬ ਲਗ ਤੇਜ ਦਿਉ ਮੈ ਸਾਰਾ॥"

ਮਹਾਂਭਾਰਤ ਵਿਚ ਵੀ ਜ਼ਿਕਰ ਆਉਂਦਾ ਹੈ ਕਿ ਰੁਕਮਣੀ ਨੂੰ ਘਰ ਲਿਆਉਣ ਸਮੇਂ ਕ੍ਰਿਸ਼ਨ ਦੇ ਭਾਈ ਬਲਭੱਦਰ ਨੇ ਉਨ੍ਹਾਂ ਤੋਂ ਪੁੱਛਿਆ, "ਕੀ ਆਪ ਨੇ ਰੁਕਮਣੀ ਦੇ ਭਾਈ ਰੁਕਮਣ ਨੂੰ ਸਚਮੁੱਚ ਹੀ ਕਤਲ ਕਰ ਦਿੱਤਾ ਹੈ ?" ਤਾਂ ਕ੍ਰਿਸ਼ਨ ਨੇ ਉੱਤਰ ਦਿੱਤਾ, "ਧਰਮ ਸ਼ਾਸਤਰਾਂ ਵਿਚ ਅੰਕਿਤ ਹੈ ਕਿ ਜਿਸ ਇਨਸਾਨ ਨੂੰ ਮੌਤ ਤੋਂ ਵੱਧ ਸਜਾ ਦੇਣੀ ਹੋਵੇ ਤਾਂ ਉਸ ਦਾ ਮੂੰਹ ਸਿਰ ਮੁੰਨ ਦੇਣਾ ਚਾਹੀਦਾ ਹੈ।"

'ਗੁਰ ਪ੍ਰਤਾ ਸੂਰਜ' ਗ੍ਰੰਥ ਵਿਚ ਭਾਈ ਸੰਤੋਖ ਸਿੰਘ ਜੀ ਲਿਖਦੇ ਹਨ ਕਿ ਇਹ ਕੇਸ ਕਟਵਾਉਣ ਦੀ ਭੇਡਚਾਲ ਉਸ ਵੇਲੇ ਸ਼ੁਰੂ ਹੋਈ ਜਦੋਂ ਨੰਦ ਰਾਜਿਆਂ ਨੇ ਬ੍ਰਾਹਮਣਾਂ ਨੂੰ ਇਕੱਠਾ ਕਰ ਕੇ ਆਪਣੇ ਬੰਦੀ ਬਣਾ ਕੇ, ਜ਼ਬਰਦਸਤੀ ਉਨ੍ਹਾਂ ਦੇ ਕੇਸ ਕਟਵਾ ਦਿੱਤੇ, ਕਿਉਂਕਿ ਰਾਜੇ ਦੇ ਜੋਤਸ਼ੀਆਂ ਨੇ ਦੱਸਿਆ ਕਿ ਅਜਿਹਾ ਕਰਨ ਨਾਲ ਉਨ੍ਹਾਂ ਦੀ ਆਤਮਿਕ ਸ਼ਕਤੀ ਜਾਂਦੀ ਰਹੇਗੀ।

"ਮਨਿ ਮਹਿਪਤਿ ਕੇ ਮਨ ਮਹਿ ਭਾਈ॥
ਜਹਿ ਕਹਿ ਤੇ ਦਿਜ ਲੀਏ ਬੁਲਾਈ॥
ਨਿਜ ਬਲ ਕਰਿ ਕੈ ਸਿਰ ਮੁੰਡਵਾਏ॥
ਸ਼ਮਸ ਸਮੇਤ ਕੇਸ਼ ਬਿਨਸਾਏ॥"

(ਗੁਰਪ੍ਰਤਾਪ ਸੂਰਜ ਗ੍ਰੰਥ, ਪੰਨਾ-੫੫੯੨)

ਨੰਦ ਰਾਜੇ ਵਲੋਂ ਚਲਾਇਆ ਤੀਰ ਠੀਕ ਟਿਕਾਣੇ ਤੇ ਲੱਗਾ ਅਤੇ ਉਹਨਾਂ ਬ੍ਰਾਹਮਣਾ ਦੀ ਵੇਖੋ ਵੇਖੀ ਬਾਕੀ ਅਨਪੜ ਬ੍ਰਾਹਮਣਾ ਨੇ ਵੀ ਕੇਸ ਕਟਵਾ ਦਿੱਤੇ। ਇਸ ਨਾਲ ਉਨ੍ਹਾਂ ਅੰਦਰ ਧਾਰਮਿਕ ਵੇਦਾਂ ਦੁਆਰਾ ਆਈ ਸ਼ਕਤੀ ਖਤਮ ਹੋ ਗਈ, ਅਤੇ ਉਸ ਤੋਂ ਬਾਅਦ ਯੋਧੇ ਰਾਜੇ ਬ੍ਰਾਹਮਣਾ ਉਪਰ ਸੌਖਿਆ ਹੀ ਆਪਣਾ ਰਾਜ ਸਥਾਪਿਤ ਕਰ ਲੈਂਦੇ, ਅਤੇ ਫਿਰ ਸਮਾਜ ਦੀ ਉੱਚੀ ਸ਼੍ਰੇਣੀ ਬ੍ਰਾਹਮਣਾ ਦੇ ਵੇਖੋ ਵੇਖੀ ਖੱਤਰੀ, ਸ਼ੂਦਰ ਤੇ ਵੈਸ਼ ਨੇ ਵੀ ਕੇਸ ਕਟਵਾ ਦਿੱਤੇ :

"ਸਭਿ ਜਗ ਮੁੰਡਤਿ ਭਏ ਬਿਪ੍ਰ ਜਬਿ॥
ਇਹ ਭੀ ਧਰਮ ਬਖਾਨਤਿ ਭੇ ਤਬਿ॥
ਪਠਹਿ ਸਲੋਕ ਸੁਨਾਵਨਿ ਕਰੇ॥
ਛੱਤ੍ਰੀ ਬੈਸ਼ਨ ਕੇ ਕਚ ਹਰੇ॥"

(ਗੁਰਪ੍ਰਤਾਪ ਸੂਰਜ ਗ੍ਰੰਥ, ਪੰਨਾ ੫੫੯੨)

ਕੁਝ ਕੁ ਨਾਂਮਾਤਰ ਲੋਕਾਂ ਦਾ ਵਿਚਾਰ ਹੈ ਕਿ ਕੇਸ ਰੱਖਣ

ਦਾ ਹੁਕਮ ਦਸਮ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਨੇ ਦਿੱਤਾ ਸੀ ਅਤੇ ਬਾਕੀ ਗੁਰੂ ਕੇਸਾਧਾਰੀ ਨਹੀਂ ਸਨ। ਪਰ ਉਹ ਲੋਕ ਭੁੱਲ ਦਾ ਸ਼ਿਕਾਰ ਹਨ, ਸ਼ਾਇਦ ਉਨ੍ਹਾਂ ਨੂੰ ਪਤਾ ਨਹੀਂ ਕਿ ਸਿੱਖ ਦੀ ਸੰਪੂਰਨ ਤਸਵੀਰ ਤਾਂ ਗੁਰੂ ਨਾਨਕ ਦੇਵ ਜੀ ਨੇ ਹੀ ਚਿੱਤਰੀ ਸੀ।

ਗੁਰੂ ਨਾਨਕ ਦੇਵ ਜੀ ਆਪ ਕੇਸਾਧਾਰੀ ਰਹੇ ਅਤੇ ਐਸਾ ਹੀ ਉਪਦੇਸ਼ ਕੀਤਾ, ਉਹ ਤਾਂ ਬਹਾਉਦੀਨ ਪੀਰ ਨੂੰ ਸਿਰ ਮੁਨਾਉਣਾ ਗਿਰਾਵਟ ਦਾ ਕਾਰਣ ਦੱਸਦੇ ਹਨ :

**"ਆਖੇ ਨਾਨਕ ਸ਼ਾਹ ਸੱਚ, ਸੁਣਹੋ ਬਹਾਉਦੀਨ ਪੀਰ॥**
**ਹਿੰਦੂ ਮੁਸਲਮਾਨ ਦੋਇ, ਸਿਰ ਗੁੰਮ ਥੀਏ ਜਹੀਰ॥"**

(ਗੋਸ਼ਟੀ ਮੱਕੇ ਦੀ)

ਗੁਰੂ ਨਾਨਕ ਦੇਵ ਜੀ ਵਾਂਗ ਦੂਸਰੇ ਗੁਰੂਆਂ ਨੇ ਵੀ ਇਹ ਪ੍ਰਥਾ ਜਾਰੀ ਰੱਖੀ। ਗੁਰੂ ਰਾਮਦਾਸ ਜੀ ਆਪਣੇ ਪਵਿੱਤਰ ਕੇਸਾਂ ਨਾਲ ਸਤਿਗੁਰੂ ਦੇ ਚਰਨ ਝਾੜਨ ਦਾ ਸੰਕੇਤ ਕਰਦੇ ਹਨ।

**"ਹਰਿ ਹਰਿ ਨਾਮੁ ਦ੍ਰਿੜਾਇਓ ਗੁਰਿ ਮੀਠਾ,**
**ਗੁਟਰ ਪਗ ਝਾਰਹ ਹਮਬਾਲ॥"**

(ਪ੍ਰਭਾਤੀ ਮ.੪ ਪੰਨਾ-੧੩੩੫)

ਇਸੇ ਤਰ੍ਹਾਂ ਗੁਰੂ ਅਰਜਨ ਦੇਵ ਜੀ **"ਸਾਬਤ ਸੂਰਤ ਦਸਤਾਰ ਸਿਰਾ"** ਦਾ ਉਪਦੇਸ਼ ਕਰਦੇ ਹਨ ਕਿ ਜਿਹੜਾ ਕੇਸਾਂ ਤੇ ਦਾਹੜੀ ਦੀ ਬੇਅਦਬੀ ਕਰਦਾ ਹੈ ਉਸ ਨੂੰ ਬੇਈਮਾਨ ਆਖ ਕੇ ਨਿਦੰਦੇ ਹਨ :

**"ਸਾਬਤ ਸੂਰਤ ਰੱਬ ਦੀ ਭੰਨੇ ਬੇਈਮਾਨ॥"**

ਅਜਿਹੇ ਕਥਨਾਂ ਤੋਂ ਸਿੱਧ ਹੁੰਦਾ ਹੈ ਕਿ ਮੁੱਢ ਤੋਂ ਹੀ ਕੇਸਾਂ ਦੀ ਮਹੱਤਤਾ ਸਿੱਖ-ਧਰਮ ਵਿਚ ਦਰਸਾਈ ਗਈ ਹੈ ਤੇ ਇਸ ਤਰ੍ਹਾਂ ਕੇਸ ਸਿੱਖਾਂ ਦਾ ਗੌਰਵ ਹਨ।

ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਅਦੁੱਤੀ ਸ਼ਹਾਦਤ ਮਗਰੋਂ ਸਾਹਿਬੇ ਕਮਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਕ ਅਜਿਹੇ ਪੰਥ ਦੀ ਨੀਂਹ ਰੱਖਣ ਦਾ ਨਿਸ਼ਚਾ ਕੀਤਾ ਜਿਹੜਾ ਨਾ ਕੇਵਲ ਆਪਣੀ ਰਖਿਆ ਕਰ ਸਕੇ ਸਗੋਂ ਗਰੀਬ ਮਜਲੂਮਾਂ ਲਈ ਹਰ ਤਰ੍ਹਾਂ ਦੀ ਕੁਰਬਾਨੀ ਦੇਣ ਲਈ ਤਿਆਰ ਰਹੇ। ਸੋ ਵਿਸਾਖੀ ਵਾਲੇ ਦਿਨ ੩੦ ਮਾਰਚ ੧੬੯੯ ਨੂੰ ਸ੍ਰੀ ਆਨੰਦਪੁਰ ਸਾਹਿਬ ਵਿਖੇ ਇਕ ਅਦੁੱਤੀ ਨਿਆਰੀ ਤੇ ਵਿਲੱਖਣ ਕੌਮ ਦੀ ਨੀਂਹ ਰੱਖੀ, ਇਹ ਇਕ ਮਨੋਵਿਗਿਆਨਕ ਕਾਰਨਾਮਾ ਸੀ। ਇਹ ਪਿਛਲੇ ਕਈ ਸਾਲਾਂ ਤੋਂ ਤਿਆਰ ਹੋ ਰਹੇ ਸਿੱਖ ਸਮਾਜ ਦੀ ਅੰਤਿਮ ਰੂਪ ਰੇਖਾ ਸੀ। ਗੁਰੂ ਸਾਹਿਬ ਨੇ ਖਾਲਸੇ ਦੀ ਸਿਰਜਨਾ ਕਰ ਪੰਜ ਕਕਾਰਾਂ ਵਿਚ ਕੇਸਾਂ ਨੂੰ ਸਭ ਤੋਂ ਪਵਿੱਤਰ ਸਥਾਨ ਦਿੱਤਾ, ਜਿਸ ਬਗੈਰ ਬਾਕੀ ਕਕਾਰਾਂ ਦਾ ਕੋਈ ਮਹੱਤਵ ਨਹੀਂ।

ਅਮ੍ਰਿਤ ਛੱਕਣ ਉਪਰੰਤ ਸਿੱਖ ਜਿਵੇਂ ਇਕ ਦਮ ਗਿਦੜੋਂ ਸ਼ੇਰ ਬਣ ਗਏ। ਉਹਨਾਂ ਦੀ ਕਾਇਆ ਕਲਪ ਹੋ ਗਈ। ਇਕ ਇਕ ਸਿੱਖ ਸਵਾ ਸਵਾ ਲੱਖ ਨਾਲ ਲੜਨ ਯੋਗ ਹੋ ਗਿਆ। ਬਚਿੱਤਰ ਸਿੰਘ ਵਰਗੇ ਹਾਥੀਆਂ ਨਾਲ ਮੁਕਾਬਲਾ ਕਰਨ ਲਗ ਪਏ। ਆਨੰਦਪੁਰ ਸਾਹਿਬ ਦੇ ਕਿਲ੍ਹੇ ਵਿਚ ਗਿਣਤੀ ਦੇ ਸਿੱਖ ਤੇ ਫਿਰ ਚਮਕੌਰ ਦੀ ਗੜ੍ਹੀ ਵਿਚ ਮੁੱਠੀ ਭਰ ਸਿੱਖ ਬਾਹਰ ਖੜੀਆਂ ਲੱਖਾਂ ਦੀ ਗਿਣਤੀ ਵਿਚ ਮੁਗਲ ਫੌਜਾਂ ਦਾ ਮੁਕਾਬਲਾ ਕਰਦਾ ਰਹੇ। ਅਮ੍ਰਿਤ ਛੱਕਣ ਉਪਰੰਤ ਸਿੱਖਾਂ ਅੰਦਰੋਂ ਅਹਿਸਾਸ-ਇ-ਕਮਤਰੀ (Inferiorty Complex) ਖਤਮ ਹੋ ਚੁੱਕਾ ਸੀ। ਹੁਣ ਸਿੱਖ ਆਪਣੇ ਆਪ ਨੂੰ ਮੁਗਲਾਂ ਨਾਲੋਂ ਬਿਹਤਰ ਸਮਝਣ ਲੱਗ ਪਏ ਸੀ। ਹਕੂਮਤ ਇਕ ਸ਼ਿਕੰਜੇ ਵਿਚ ਫਸ ਗਈ ਸੀ। ਹੁਣ ਲੋੜ ਸੀ ਸਿੱਖਾਂ ਦੇ ਇਸ ਨਵਰੂਪ ਨੂੰ ਸਦੀਵੀ ਰੱਖਣ ਦੀ। ਸੋ ਦਸਮੇਸ਼ ਪਿਤਾ ਨੇ ਹਦਾਇਤ ਕੀਤੀ :

**ਨਿਸ਼ਾਨਿ ਸਿਖੀ ਈਂ ਪੰਜ ਹਰਫ ਕਾਫ॥**
**ਹਰਗਿਜ਼ ਨ ਬਾਸ਼ਦ ਈਂ ਪੰਜ ਮੁਆਫ॥**
**ਕੜਾ ਕਾਰਦੋ ਕੱਛ ਕੰਘਾ ਬਿਦਾ॥**
**ਬਿਲਾ ਕੇਸ ਹੇਚ ਅਸਤ ਜੁਮਲਾ ਨਿਸ਼ਾਂ॥**

ਦਸਮੇਸ਼ ਪਿਤਾ ਤੋਂ ਬਾਅਦ ਖਾਲਸੇ ਨੂੰ ਵਿਹਿਦੀਆਂ ਕਲਾਂ ਤੋਂ ਬਚਾਉਣ ਲਈ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਖਾਲਸੇ ਨੂੰ ਮੁੜ ਅਮ੍ਰਿਤ ਦੀ ਦਾਤ ਬਖਸ਼ ਕੇ ਮੁੜ ਸੁਰਜੀਤ ਕੀਤਾ ਅਤੇ ਉਹਨਾਂ ਦੀ ਸਿੱਖੀ ਨੂੰ ਸਾਭਣ ਦੀ ਪ੍ਰੰਪਰਾ ਨੂੰ ਹੁਣ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਬਾਖੂਬੀ ਨਿਭਾ ਰਹੇ ਹਨ।

ਪਰ ਅਫਸੋਸ ਜਿਸ ਬੂਟੇ ਨੂੰ ਮੁਗਲ ਨਾ ਉਖਾੜ ਸਕੇ, ਅਬਦਾਲੀ ਢਾਹ ਨਾ ਸਕਿਆ, ਦੁਰਾਨੀ ਜਿਸ ਦੀ ਛਾਂ ਨੂੰ ਸੁਕਾ ਨਾ ਸਕਿਆ। ਸਗੋਂ ਦਿਨ ਬ ਦਿਨ ਵਧਦਾ ਗਿਆ, ਫੈਲਦਾ ਗਿਆ ਤੇ ਹੋਰ ਕਈ ਵੀ ਆ ਇਸ ਘਣਛਾਵੇਂ ਬੂਟੇ ਹੇਠਾਂ ਆਨੰਦ ਮਾਨਣ ਲੱਗੇ। ਪਰ ਅੱਜ ਸਾਡੇ ਬੂਟੇ ਦੀਆਂ ਫੁੱਟ ਰਹੀਆਂ ਕਰੂਬਲਾਂ ਖੁਦ ਫੁੱਟਣੋ ਇਨਕਾਰੀ ਹਨ। ਅੱਜ ਸਾਡੇ ਆਪਨੇ ਮੁੰਡੇ ਕੁੜੀਆਂ ਕੇਸਾਂ ਰਹਿਤ ਹੁੰਦੇ ਜਾ ਰਹੇ ਹਨ। ਅਸੀਂ ਆਪਣੇ ਬੱਚਿਆਂ ਵੱਲ ਧਿਆਨ ਮਾਰੀਏ, ਜਿੱਥੇ ਉਹ ਪੜ੍ਹਦੇ ਹਨ, ਕਾਰਖਾਨਿਆਂ ਵਿਚ ਝਾਕੀਏ, ਖੇਤਾਂ ਵੱਲ ਨਜ਼ਰ ਫੇਰੀਏ, ਸਾਰੇ ਹੀ ਧੜਾਧੜ ਦਾੜੀਆਂ ਕੇਸ ਕਟਵਾ ਰਹੇ ਹਨ। ਸਾਡੇ ਨੌਜਵਾਨ ਕੇਸ ਕਟਾਉਣਾ ਅੱਜ ਆਪਣੀ ਹੱਤਕ ਦੀ ਬਜਾਏ ਆਪਣੀ ਇੱਜ਼ਤ ਸਮਝ ਰਹੇ ਹਨ। ਕੇਸਾਂ ਦੀ ਬੇਅਦਬੀ ਕਰਨ ਵਿਚ ਬੀਬੀਆਂ ਵੀ ਪਿਛੇ ਨਹੀਂ ਹਨ, ਉਹ ਵੀ ਕਿਸੇ ਨਾ ਕਿਸੇ ਰੂਪ ਵਿਚ ਕੇਸਾਂ ਦੀ ਬੇਅਦਬੀ ਕਰ ਰਹੀਆਂ ਹਨ।

ਕੁਝ ਲੋਕ ਗਿਲ੍ਹਾ ਕਰਦੇ ਹਨ ਕਿ ਕੇਸਾਂ ਵਾਲਾ ਵਿਅਕਤੀ ਸੁਹਣਾ ਨਹੀਂ ਲੱਗਦਾ, ਪਰ ਇਹ ਗੱਲ ਸਮਝ ਲੈਣੀ ਚਾਹੀਦੀ ਹੈ ਕਿ ਦੁਨੀਆ ਭਰ ਦੇ ਪੀਰ ਪੈਗੰਬਰ ਕੇਸਾਂ ਰਹਿਤ ਨਹੀਂ, ਕੇਸਾਂ ਸਹਿਤ ਹੋਏ ਹਨ। ਉਨ੍ਹਾਂ ਦੇ ਚਿਹਰੇ ਕਰੂਪ ਨਹੀਂ ਸਗੋਂ ਸੁੰਦਰ ਤੇ ਤੇਜ ਭਰਪੂਰ ਹੋਏ ਹਨ। ਅੱਜ ਲੋੜ ਹੈ ਕਿ ਸਾਡੇ ਨੌਜਵਾਨਾਂ ਦੇ ਮਾਤਾ ਪਿਤਾ ਆਪਣੇ ਬੱਚਿਆਂ ਨੂੰ ਸਿੱਖੀ ਰਹਿਤ ਮਰਿਯਾਦਾ ਦੀ ਗੁੜਤੀ ਦੇਣ ਤਾਂ ਜੋ ਸਾਡੀ ਆਉਣ ਵਾਲੀ ਪੀੜੀ ਮਾਨਵਤਾ ਦੀ ਪਿਹਰੇਦਾਰ ਹੋ ਨਿਬੜੇ।

## ਖ਼ਬਰਨਾਮਾ

### ਬੀਬੀ ਸਵਰਨ ਕੌਰ ਯਾਦਗਾਰੀ ਪੁਰਸਕਾਰ

ਜਲੰਧਰ : ਪੰਜਾਬੀ 'ਚ ਸਾਹਿਤ ਦੇ ਵਿਕਾਸ ਅਤੇ ਨਿਸ਼ਾਨਦੇਹੀ ਪੰਜ ਲਈ ਸਾਲ ਪਹਿਲਾਂ ਸ਼ੁਰੂ ਕੀਤੇ ਗਏ 'ਬੀਬੀ ਸਵਰਨ ਕੌਰ ਯਾਦਗਾਰੀ ਪੁਰਸਕਾਰ' ਦਾ ਛੇਵਾਂ ਸਲਾਨਾ ਸਮਾਗਮ ਪਿਛਲੇ ਦਿਨੀਂ ਦੇਸ਼ ਭਗਤ ਯਾਦਗਾਰ ਹਾਲ ਵਿਖੇ ਕੀਤਾ ਗਿਆ। ਇਸ ਵਿਚ 'ਨਵਾਂ ਜ਼ਮਾਨਾ' ਵੱਲੋਂ ਕਰਵਾਏ ਜਾਂਦੇ ਸਰਵੇਖਣ ਵਿਚ ਪਹਿਲੇ ਸਥਾਨ 'ਤੇ ਰਹਿਣ ਵਾਲੀ ਪੁਸਤਕ ਦੇ ਲੇਖਕ ਨੂੰ ਸਨਮਾਨਿਤ ਕਰਨ ਦੇ ਨਾਲ ਨਾਲ ਉਸ ਕਹਾਣੀਕਾਰ ਨੂੰ ਵੀ ਸਨਮਾਨਿਤ ਕੀਤਾ ਜਾਂਦਾ ਹੈ, ਜਿਸਦੀ ਕਹਾਣੀ ਨੇ ਸਰਵੇਖਣ ਵਿਚ ਸਭ ਤੋਂ ਵੱਧ ਅੰਕ ਹਾਸਿਲ ਕੀਤੇ ਹੋਣ।

ਇਸ ਵਾਰ ਦੇ ਸਮਾਗਮ ਦੀ ਸ਼ੁਰੂਆਤ ਸ੍ਰੀ ਜਸ ਮੰਡ ਵੱਲੋਂ ਬੀਬੀ ਸਵਰਨ ਕੌਰ ਯਾਦਗਾਰੀ ਪੁਰਸਕਾਰ ਦੀ ਸ਼ੁਰੂਆਤ ਨਾਲ ਜੁੜੀਆਂ ਯਾਦਾਂ ਨਾਲ ਕੀਤੀ ਗਈ। ਇਸ ਸਮਾਗਮ ਦੇ ਪ੍ਰਧਾਨਗੀ ਮੰਡਲ ਵਿਚ ਜਗਜੀਤ ਸਿੰਘ ਆਨੰਦ, ਡਾ. ਜਸ ਮੰਡ, ਡਾ. ਆਤਮਜੀਤ ਸਿੰਘ ਤੇ ਡਾ. ਜੋਗਿੰਦਰ ਸਿੰਘ ਰਾਹੀ ਬਿਰਾਜਮਾਨ ਸਨ।

ਡਾ. ਜੋਗਿੰਦਰ ਸਿੰਘ ਰਾਹੀ ਨੇ 'ਸਾਹਿਤ ਦੀ ਭੂਮਿਕਾ' ਵਿਸ਼ੇ 'ਤੇ ਅੱਧੇ ਘੰਟੇ ਤੋਂ ਵੱਧ ਆਪਣੇ ਵਿਚਾਰ ਪੇਸ਼ ਕੀਤੇ।

ਇਸ ਵਾਰ ਦੇ ਪੁਰਸਕਾਰ ਵਿਜੇਤਾ ਕੇਸਰਾ ਰਾਮ ਦੇ ਕਹਾਣੀ ਸੰਗ੍ਰਹਿ 'ਪੁਲਸੀਆ ਕਿਉਂ ਮਾਰਦਾ ਹੈ' 'ਤੇ ਪਰਚਾ ਕੁਲਵੰਤ ਸਿੰਘ ਸੰਧੂ ਨੇ ਪੜ੍ਹਿਆ। 'ਵਿਸ਼ਵੀਕਰਨ ਦੇ ਰਾਜਨੀਤਕ ਪ੍ਰਵਚਨ ਦੀਆਂ ਕਹਾਣੀਆਂ' ਪਰਚੇ ਤਹਿਤ ਉਨ੍ਹਾਂ ਨੇ ਕੇਸਰਾ ਰਾਮ ਦੀਆਂ ਕਹਾਣੀਆਂ 'ਤੇ ਖੁੱਲ੍ਹ ਕੇ ਟਿੱਪਣੀ ਕਰਦਿਆਂ ਕਿਹਾ ਕਿ ਕੇਸਰਾ ਰਾਮ ਬੇਸ਼ੱਕ ਬਾਹਰੋਂ ਆ ਕੇ ਪੰਜਾਬ ਵਿਚ ਵਸਿਆ ਹੈ, ਪਰ ਉਸਦੀਆਂ ਕਹਾਣੀਆਂ ਪੰਜਾਬ ਅਤੇ ਇੱਥੋਂ ਦੇ ਵਸਨੀਕਾਂ ਦੀ ਜ਼ਿੰਦਗੀ ਦੀ ਗੱਲ ਕਰਦੀਆਂ ਹਨ।

ਸਰਵੇਖਣ ਵਿਚ ਪਹਿਲਾ ਸਥਾਨ ਪ੍ਰਾਪਤ ਕਰਨ ਵਾਲੀ ਜਸਬੀਰ ਰਾਣਾ ਦੀ ਕਹਾਣੀ 'ਚੂੜੇ ਵਾਲੀ ਬਾਂਹ' ਬਾਰੇ ਪਰਚਾ ਸੁਖਪਾਲ ਸਿੰਘ ਥਿੰਦ ਨੇ ਪੜ੍ਹਿਆ। ਉਨ੍ਹਾਂ ਕਿਹਾ ਕਿ ਰਾਣਾ ਦਾ ਨਾਂ ਨਵੇਂ ਪੋਚ ਦੇ ਕਹਾਣੀਕਾਰਾਂ ਵਿਚੋਂ ਇਸ ਕਰਕੇ ਅੱਗੇ ਹੈ ਕਿਉਂਕਿ ਇਸਦੀਆਂ ਕਹਾਣੀਆਂ ਆਮ ਜ਼ਿੰਦਗੀ ਦੀ ਗੱਲ ਕਰਨ ਦੇ ਨਾਲ-ਨਾਲ ਲੀਹ ਤੋਂ ਨਹੀਂ ਉਤਰਦੀਆਂ।

ਇਸ ਉਪਰੰਤ ਜਗਜੀਤ ਸਿੰਘ ਆਨੰਦ, ਡਾ. ਆਤਮਜੀਤ, ਡਾ. ਰਾਹੀ ਤੇ ਜਸ ਮੰਡ ਵੱਲੋਂ ਕੇਸਰਾ ਰਾਮ ਨੂੰ 'ਪੁਲਸੀਆ ਕਿਉਂ ਮਾਰਦਾ ਹੈ' ੩੧੦੦ ਰੁਪਏ ਦੀ ਰਾਸ਼ੀ ਪੁਸਤਕ ਲਈ ਪ੍ਰਸੰਸਾ ਪੱਤਰ ਦੇਣ ਦੇ ਨਾਲ-ਨਾਲ 'ਕੁਕਨਸ ਪ੍ਰਕਾਸ਼ਨ' ਵੱਲੋਂ ੨੫੦੦ ਰੁਪਏ ਦੀ ਕੀਮਤ ਦੀਆਂ ਪੁਤਸਕਾਂ ਦਾ ਸੈੱਟ ਭੇਟ ਕੀਤਾ ਗਿਆ। ਜਸਬੀਰ ਰਾਣਾ ਨੂੰ 'ਚੂੜੇ ਵਾਲੀ ਬਾਂਹ' ਕਹਾਣੀ ਲਈ ੨੧੦੦ ਰੁਪਏ ਦੀ ਰਾਸ਼ੀ ਪ੍ਰਸੰਸਾ ਪੱਤਰ ਅਤੇ ੧੫੦੦ ਰੁਪਏ ਦੀਆਂ ਕਿਤਾਬਾਂ ਦਾ ਸੈੱਟ ਦਿੱਤਾ। 'ਨਵਾਂ ਜ਼ਮਾਨਾ' ਦੇ 'ਐਤਵਾਰਤਾ' ਅੰਕ ਨੂੰ ਮਾਲਵਾ ਖੇਤਰ ਵਿਚ ਅੱਗੇ ਵਧਾਉਣ ਵਿਚ ਯੋਗਦਾਨ ਪਾਉਣ ਵਾਲੇ ਖੁਸ਼ਵੰਤ ਬਰਗਾੜੀ ਨੂੰ ਵੀ ਸਲਾਹੁਤਾ ਪੱਤਰ ਦਿੱਤਾ ਗਿਆ। ਸਰਵੇਖਣ ਦੇ ਪਹਿਲੇ ਦਸ ਨੰਬਰਾਂ 'ਤੇ ਰਹਿਣ ਵਾਲੀਆਂ ਕਹਾਣੀਆਂ 'ਤੇ ਅਧਾਰਤ ਪੁਸਤਕ 'ਚੂੜੇ ਵਾਲੀ ਬਾਂਹ' ਤੇ ਹੋਰ ਕਹਾਣੀਆਂ ਨੂੰ ਪ੍ਰਧਾਨਗੀ ਮੰਡਲ ਵੱਲੋਂ ਰਿਲੀਜ਼ ਕੀਤੀ।

ਸਮਾਗਮ ਦੇ ਅੰਤ 'ਤੇ ਨਵਾਂ ਜ਼ਮਾਨਾ' ਦੇ ਮੁੱਖ ਸੰਪਾਦਕ ਜਗਜੀਤ ਸਿੰਘ ਆਨੰਦ ਨੇ ਬੀਬੀ ਸਵਰਨ ਕੌਰ ਨਾਲ ਜੁੜੀਆਂ ਯਾਦਾਂ ਹਾਜ਼ਰੀਨ ਨਾਲ ਸਾਂਝੀਆਂ ਕੀਤੀਆਂ।

### ਪ੍ਰੋ. ਕਸੇਲ 'ਸਰਵ-ਸ੍ਰੇਸ਼ਟ ਪੁਰਸਕਾਰ' ਨਾਲ ਸਨਮਾਨਿਤ

ਲੁਧਿਆਣਾ : "ਲੇਖਕ ਸਮਾਜ ਦੇ ਉਹ ਰਿਸ਼ੀ ਹੁੰਦੇ ਹਨ ਜਿਹੜੇ ਸਮਾਜ ਨੂੰ ਵੱਖ-ਵੱਖ ਕੋਨਾਂ ਤੋਂ ਪਰਦੇ ਹਨ ਤੇ ਫਿਰ ਆਪਣੀ ਸਿਰਜਣਾ ਵਿਚ ਢਾਲ ਕੇ ਸਾਹਿਤ ਰਚਦੇ ਹਨ। ਜਿਹੜਾ ਸਮਾਜ ਕਲਮ ਦਾ ਸਤਿਕਾਰ ਨਹੀਂ ਕਰਦਾ ਉਹ ਸਮਾਜ ਬਿਮਾਰ ਹੁੰਦਾ ਹੈ।" ਇਹ ਵਿਚਾਰ ਅੱਜ ਕੈਬਨਿਟ ਮੰਤਰੀ ਜੱਥੇਦਾਰ ਹੀਰਾ ਸਿੰਘ ਗਾਬੜੀਆਂ ਨੇ ਪੰਜਾਬੀ ਸਾਹਿਤ ਅਕਾਡਮੀ, ਲੁਧਿਆਣਾ ਵੱਲੋਂ ਸ. ਕਰਤਾਰ ਸਿੰਘ ਧਾਲੀਵਾਲ ਪੁਰਸਕਾਰ ਸਮਾਗਮ ਮੌਕੇ ਆਪਣੇ ਪ੍ਰਧਾਨਗੀ ਭਾਸਨ ਵਿਚ ਕਹੇ।

ਉਨ੍ਹਾਂ ਕਿਹਾ ਕਿ ਪੰਜਾਬੀ ਲੇਖਖਾਂ ਲਈ ਇਹ ਮਾਣ ਵਾਲੀ ਗੱਲ ਹੈ ਕਿ ਉਨ੍ਹਾਂ ਦੀ ਨੁਮਾਇੰਦਗੀ ਕਰਨ ਵਾਲੀ ਸੰਸਥਾ ਪੰਜਾਬੀ ਸਾਹਿਤ ਅਕਾਡਮੀ, ਲੁਧਿਆਣਾ ਜਿੱਥੇ ਮਾਂ-ਬੋਲੀ ਦੇ ਪਰਚਾਰ ਲਈ ਯਤਨਸ਼ੀਲ ਹੈ, ਉਥੇ ਪੰਜਾਬੀ ਲੇਖਕਾਂ ਦਾ ਸਮੇਂ-ਸਮੇਂ ਤੇ ਮਾਣ ਸਤਿਕਾਰ ਕਰਨ ਲਈ ਵੀ ਉਪਰਾਲੇ ਕਰਦੀ ਹੈ।

ਸਰਵ-ਸ੍ਰੇਸ਼ਟ ਪੁਰਸਕਾਰ ਜਿਸ ਵਿਚ ਇਕ ਲੱਖ ਰੁਪਏ ਦੀ ਰਾਸ਼ੀ, ਦੋਸ਼ਾਲਾ ਤੇ ਸਨਮਾਨ-ਪੱਤਰ ਸ਼ਾਮਲ ਹੈ ਇਸ ਵਾਰ ਪ੍ਰਸਿੱਧ ਲੇਖਕ ਪ੍ਰੋ. ਕਿਰਪਾਲ ਸਿੰਘ ਕਸੇਲ ਨੂੰ ਦਿੱਤਾ ਗਿਆ। ਕਰਤਾਰ ਸਿੰਘ ਧਾਲੀਵਾਲ ਪੁਰਸਕਾਰ ਜਿਸ ਵਿਚ ਇੱਕੀ ਹਜ਼ਾਰ

ਰੁਪਏ ਦੀ ਰਾਸ਼ੀ, ਦੁਸ਼ਾਲਾ, ਸਨਮਾਨ-ਪੱਤਰ ਸ਼ਾਮਲ ਹੈ ਇਸ ਵਾਰ ਡਾ. ਗੁਰਬਚਨ ਸਿੰਘ, ਪ੍ਰੋ. ਪਿਆਰਾ ਸਿੰਘ ਭੋਗਲ, ਡਾ. ਸੁਰਿੰਦਰ ਗਿੱਲ, ਡਾ. ਗੁਰੂਮੇਲ ਸਿੱਧੂ, ਸ੍ਰੀਮਤੀ ਸੁਖਵਿੰਦਰ ਅੰਮ੍ਰਿਤ ਨੂੰ ਦਿੱਤੇ ਗਏ।

ਨਵ-ਪ੍ਰਤਿਭਾ ਪੁਰਸਕਾਰ ਨੌਜਵਾਨ ਕਵੀ ਤੇ ਚਿੰਤਕ ਸ੍ਰੀ ਹਰਵਿੰਦਰ ਭੰਡਾਲ ਨੂੰ ਦਿੱਤਾ ਗਿਆ। ਇਸ ਪੁਰਸਕਾਰ ਵਿਚ ਗਿਆਰਾਂ ਹਜ਼ਾਰ ਰੁਪਏ ਦੀ ਰਾਸ਼ੀ, ਦੋਸ਼ਾਲਾ, ਸਨਮਾਨ-ਪੱਤਰ ਭੇਟਾ ਕੀਤਾ ਗਿਆ। ਡਾ. ਗੁਰੂਮੇਲ ਜੋ ਕਿ ਅਮਰੀਕਾ ਵਿਚ ਵਸਦੇ ਹਨ ਦਾ ਸਨਮਾਨ ਗੁਲਜ਼ਾਰ ਸਿੰਘ ਸੰਧੂ ਅਤੇ ਡਾ. ਸੁਰਿੰਦਰ ਗਿੱਲ ਦਾ ਸਨਮਾਨ ਉਨ੍ਹਾਂ ਦੀ ਬੇਟੀ ਡਾ. ਚੇਤਨਾ ਨੇ ਪ੍ਰਾਪਤ ਕੀਤਾ।

ਇਸ ਤੋਂ ਪਹਿਲਾਂ ਸਨਮਾਨਤ ਸਾਹਿਤਕਾਰਾਂ ਦੀ ਦੇਣ ਬਾਰੇ ਸੈਮੀਨਾਰ ਵਿਚ ਡਾ. ਸ਼ਰਨਜੀਤ ਕੌਰ, ਪ੍ਰਿੰ. ਪ੍ਰੇਮ ਸਿੰਘ ਬਜਾਜ, ਡਾ. ਵਰਿਆਮ ਸਿੰਘ ਸੰਧੂ, ਡਾ. ਲਖਵਿੰਦਰ ਜੌਹਲ, ਡਾ. ਤੇਜਵੰਤ ਸਿੰਘ ਗਿੱਲ, ਡਾ. ਰਾਜਿੰਦਰਪਾਲ ਸਿੰਘ, ਡਾ. ਚਰਨਦੀਪ ਸਿੰਘ ਦੇ ਪੇਪਰ ਪੜ੍ਹੇ ਗਏ। ਇਸ ਸੈਮੀਨਾਰ ਦੀ ਪ੍ਰਧਾਨਗੀ ਪ੍ਰੋ. ਸੁਰਿੰਦਰ ਸਿੰਘ ਸਾਬਕਾ ਮੁਖੀ ਇਤਿਹਾਸ ਵਿਭਾਗ, ਪੰਜਾਬ ਯੂਨੀਵਰਸਿਟੀ ਚੰਡੀਗੜ੍ਹ ਨੇ ਕੀਤੀ। ਸਨਮਾਨਤ ਸਾਹਿਤਕਾਰਾਂ ਅਤੇ ਲੇਖਕਾਂ ਨੂੰ ਜੀ ਆਇਆਂ ਅਕਾਡਮੀ ਦੇ ਸੀਨੀ. ਮੀਤ ਪ੍ਰਧਾਨ ਪ੍ਰੋ. ਗੁਰਭਜਨ ਗਿੱਲ ਨੇ ਕਿਹਾ।

ਅਕਾਡਮੀ ਦੇ ਪ੍ਰਧਾਨ ਡਾ. ਸੁਰਜੀਤ ਪਾਤਰ ਨੇ ਰੱਖੜਾ ਪਰਿਵਾਰ ਦਾ ਧੰਨਵਾਦ ਕਰਦੇ ਹੋਏ ਆਖਿਆ ਕਿ ਉਨ੍ਹਾਂ ਵੱਲੋਂ ਪਾਈ ਇਹ ਪਿਰਤ ਪੰਜਾਬੀ ਸਾਹਿਤਕਾਰਾਂ ਨੂੰ ਉਤਸ਼ਾਹਿਤ ਕਰਦੀ ਹੈ।

ਅਕਾਡਮੀ ਦੇ ਜਨਰਲ ਸਕੱਤਰ ਪ੍ਰੋ. ਰਵਿੰਦਰ ਭੱਠਲ ਨੇ ਸਨਮਾਨਤ ਕੀਤੇ ਗਏ ਸਾਹਿਤਕਾਰਾਂ ਦੇ ਸ਼ੋਭਾ-ਪੱਤਰ ਪੜ੍ਹੇ। ਅਕਾਡਮੀ ਦੇ ਮੀਤ ਪ੍ਰਧਾਨ ਡਾ. ਸੁਰਜੀਤ ਸਿੰਘ ਨੇ ਸੈਮੀਨਾਰ ਦਾ ਸੰਚਾਲਨ ਅਤੇ ਸਨਮਾਨ ਸਮਾਗਮ ਦਾ ਸੰਚਾਲਨ ਡਾ. ਗੁਰਇਕਬਾਲ ਸਿੰਘ ਨੇ ਕੀਤਾ।

## ਸੰਤ ਜਗਤ ਸਿੰਘ ਜੀ ਦਾ ਵਿਛੋੜਾ

ਸੰਤ ਜਗਤ ਸਿੰਘ ਜੀ, ਸੰਤ ਅਨੰਤਾ ਸਿੰਘ ਜੀ ਸ੍ਰੀ ਭੈਣੀ ਸਾਹਿਬ ਵਾਲੇ, ਸਤਿਗੁਰੂ ਸਾਹਿਬਾਨ ਅਤੇ ਸਾਧ ਸੰਗਤ ਦੇ ਬਸਤਰ ਸਿਊਣ ਦੇ ਮਾਹਰ ਕਾਰੀਗਰ ਰਹੇ ਹਨ। ਸੰਤ ਅਨੰਤਾ ਸਿੰਘ (ਪੰਥ ਰਤਨ) ਦਾ ਪਰਿਵਾਰ, (ਸੰਤ ਜਸਵੰਤ ਸਿੰਘ ਨਾਮਧਾਰੀ ਟੇਲਰਜ਼) ਤਾਂ ਦਿਲੀ ਦੇ ਨਿਵਾਸੀ ਹੋ ਗਏ ਅਤੇ ਸੰਤ ਜਗਤ ਸਿੰਘ ਜੀ ਦੇ ਸਪੁੱਤਰ ਸ. ਅਜੈਬ ਸਿੰਘ, ਸ. ਰਾਜਿੰਦਰ ਸਿੰਘ ਸਰਕਾਰੀ ਨੌਕਰੀ ਤੇ ਰਹਿੰਦਿਆਂ ਜਲੰਧਰ ਵਿਚ ਹੀ ਸਥਾਪਤ ਹੋ ਗਏ।

ਸੰਤ ਜਗਤ ਸਿੰਘ ਜੀ ਨੇ ਆਪਣੀ ਆਯੂ ਸ੍ਰੀ ਭੈਣੀ ਸਾਹਿਬ ਵਿਚ ਹੀ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਅਤੇ ਸਾਧ ਸੰਗਤ ਦੀ ਬਸਤਰ ਸਿਲਾਈ ਦੀ ਸੇਵਾ ਵਿਚ ਲਾਈ। ਆਪਣੇ ਅੰਤਲੇ ਦਿਨਾਂ ਵਿਚ ਉਹ ਜਲੰਧਰ ਆਪਣੇ ਸਪੁੱਤਰਾਂ ਕੋਲ ੩੦ ਜਨਤਾ ਕਾਲੋਨੀ ਜੀ.ਟੀ.ਰੋਡ ਜਲੰਧਰ ਵਿਖੇ ਆ ਰਹੇ ਸਨ। ਮਿਤੀ ੧ ਫਰਵਰੀ ੨੦੦੭ ਵੀਰਵਾਰ ਨੂੰ ਉਹ ੧੧੨ ਸਾਲ ਦੀ ਆਯੂ ਭੋਗ ਕੇ ਗੁਰੂ ਚਰਨਾਂ ਵਿਚ ਜਾ ਬਿਰਾਜੇ।

ਸੰਤ ਜਗਤ ਸਿੰਘ ਜੀ ਦੀ ਜੀਵ ਆਤਮਾ ਨਮਿਤ ਪਾਠ ਸ੍ਰੀ ਭੈਣੀ ਸਾਹਿਬ ਦੇ ਪਾਠੀ ਸਿੰਘਾਂ ਨੇ ਰਹਿਤ ਮਰਿਯਾਦਾ ਸਹਿਤ ਕੀਤਾ ਜਿਸ ਦਾ ਭੋਗ ੧੧ ਫਰਵਰੀ ੨੦੦੭ ਐਤਵਾਰ ਨੂੰ ਪਾਇਆ ਗਿਆ। ਇਸ ਸਮੇਂ ਜਥੇਦਾਰ ਗੁਰਬਚਨ ਸਿੰਘ ਵੀਰੋਕੇ ਬਹਾਦਰ ਸੈਨ ਬਟਾਲੇ ਵਾਲਿਆਂ ਵੈਰਾਗਮਈ ਕੀਰਤਨ ਕੀਤਾ ਅਤੇ ਸੰਤਾਂ ਦੇ ਜੀਵਨ ਅਤੇ ਗੁਰੂ ਕੇ ਭਾਣੇ ਸੰਬੰਧੀ ਉਪਦੇਸ਼ ਦਿੱਤਾ। ਇਸ ਅਵਸਰ ਤੇ ਦੂਰ ਨੇੜਿਓਂ ਰਿਸ਼ਤੇਦਾਰ ਸੰਬੰਧੀ ਅਤੇ ਸਾਧ ਸੰਗਤ ਨੇ ਪੁਜ ਕੇ ਸੰਤਾਂ ਨੂੰ ਸ਼ਰਧਾਂਜਲੀ ਅਰਪਿਤ ਕੀਤੀ। ਪਰਿਵਾਰ ਦੇ ਸਮੂਹ ਜੀਆਂ ਬੀਬੀ ਇੰਦਰ ਕੌਰ ਸਪੁੱਤਰੀ, ਬੀਬੀ ਅਮਰ ਕੌਰ ਨੂੰਹ, ਸ. ਅਜੈਬ ਸਿੰਘ ਸਪੁੱਤਰ, ਬੀਬੀ ਸੁਖਵੰਤ ਕੌਰ ਨੂੰਹ, ਸ. ਰਾਜਿੰਦਰ ਸਿੰਘ ਸਪੁੱਤਰ, ਬੀਬੀ ਅਮਰਜੀਤ ਕੌਰ ਨੂੰਹ, ਸੰਤ ਜਸਵੰਤ ਸਿੰਘ ਦਿਲੀ (ਭਤੀਜੇ) ਨੇ ਸਮੂਹ ਆਈਆਂ ਸੰਗਤਾਂ ਦਾ ਧੰਨਵਾਦ ਕੀਤਾ।

## ਸੰਤ ਲਾਲ ਸਿੰਘ ਦੀ ਯਾਦ ਵਿਚ ਕਵੀ ਦਰਬਾਰ

ਜਲੰਧਰ (ਚਰਨ ਸੀਚੇਵਾਲਵੀ) ਜਿਸ ਤਰ੍ਹਾਂ ਸਾਡੇ ਕਵੀ ਕਾਦਰ ਦੀ ਕੁਦਰਤ ਨਾਲ ਪੱਕੀ ਤਰ੍ਹਾਂ ਜੁੜੇ ਰਹਿੰਦੇ ਹਨ ਏਸੇ ਤਰ੍ਹਾਂ ਸਾਨੂੰ ਵੀ ਰੱਬ ਨਾਲ ਪੱਕੀ ਤਰ੍ਹਾਂ ਜੁੜੇ ਰਹਿਣਾ ਚਾਹੀਦਾ ਹੈ। ਇਹ ਵਿਚਾਰ ਡੇਰਾ ਨਿਰਮਲ ਕੁਟੀਆ ਸੀਚੇਵਾਲ ਵਿਖੇ ਮਨਾਈ ਜਾ ਰਹੀ ਸੰਤ ਲਾਲ ਸਿੰਘ ਜੀ ਦੀ ਸਲਾਨਾ ਬਰਸੀ ਤੇ ਕਰਵਾਏ ਕਵੀ ਦਰਬਾਰ ੧੫.੩.੨੦੦੭ ਵਿਚ ਸੰਤ ਬਲਬੀਰ ਸਿੰਘ ਜੀ ਨੇ ਕਹੇ। ਬਹੁਤੇ ਕਵੀਆਂ ਦੀਆਂ ਕਵਿਤਾਵਾਂ ਰੁੱਖਾਂ ਦੀ ਸਾਂਭ ਸੰਭਾਲ, ਵਾਤਾਵਰਣ ਪ੍ਰਦੂਸ਼ਣ, ਕਾਲੀ ਵੇਈਂ ਦੀ ਸਫਾਈ ਅਤੇ ਸੰਤ ਲਾਲ ਸਿੰਘ ਜੀ ਦੇ ਅਧਿਆਤਮਕ ਰੰਗ ਵਿਚ ਰੰਗੀਆਂ ਹੋਈਆਂ ਸਨ ਜਿਨ੍ਹਾਂ ਦੀ ਸੰਗਤਾਂ ਵਲੋਂ ਖੂਬ ਪ੍ਰਸੰਸਾ ਹੋਈ। ਇਸ ਕਵੀ ਦਰਬਾਰ ਵਿਚ ਜਿਨ੍ਹਾਂ ਕਵੀਆਂ ਨੇ ਆਪਣੀ ਹਾਜਰੀ ਭਰੀ ਉਹ ਹਨ ਸਰਵ ਸ੍ਰੀ ਆਸ਼ੀ ਈਸ਼ਪੁਰੀ, ਮਨੋਹਰ ਸਿੰਘ ਪੁਰੇਵਾਲ, ਰਾਮ ਸਿੰਘ ਇਨਸਾਫ, ਸੰਤ ਸਿੰਘ ਸੰਧੂ, ਕ੍ਰਿਸ਼ਨ ਸਿੰਘ ਫੁੱਲ, ਸੁਜਾਨ ਸਿੰਘ ਸੁਜਾਨ, ਚਰਨ

ਸੀਚੇਵਾਲਵੀ, ਸੁਰਿੰਦਰਜੀਤ ਕੌਰ, ਸੁਰਿੰਦਰ ਧੀਵਾ, ਅਜੈਬ ਸਿੰਘ, ਜੀ. ਐਸ. ਘੱਲੀਆ, ਜੱਗਾ ਸਿੰਘ, ਸ਼ੇਖ ਸਾਂਗਾ, ਮਨਮੋਹਨ ਸਿੰਘ ਦਾਊਂ, ਦਲਜੀਤ ਕੌਰ ਦਾਊਂ, ਸੰਦੀਪ ਕੌਰ, ਤਾਰਾ ਸਿੰਘ ਸ਼ਾਹਕੋਟੀ, ਸੁੱਚਾ ਸਿੰਘ ਢੰਡੋਵਾਲ, ਪ੍ਰੋ. ਰਾਮ ਮੂਰਤੀ, ਰਘੁਬੀਰ ਸਿੰਘ ਪ੍ਰੇਮੀ, ਹਜਾਰਾ ਸਿੰਘ ਗਿੱਲ, ਮਨਪ੍ਰੀਤ ਅਤੇ ਦਵਿੰਦਰ ਸਿੰਘ। ਦੂਰੋਂ ਨੇੜਿਓਂ ਆਏ ਇਨ੍ਹਾਂ ਸਭ ਕਵੀਆਂ ਦਾ ਸੰਤ ਬਲਬੀਰ ਸਿੰਘ ਜੀ ਨੇ ਸਨਮਾਨ ਕੀਤਾ। ਸਟੇਜ ਦਾ ਸੰਚਾਲਨ ਸੰਤ ਸੁੱਖਜੀਤ ਸਿੰਘ ਜੀ ਨੇ ਆਪਣੀਆਂ ਨਵੇਕਲੀਆਂ ਟਿੱਪਣੀਆਂ ਦੇ ਨਾਲ ਕੀਤਾ।

## ਸੰਤ ਜਗਤ ਸਿੰਘ ਖੰਡੂਵਾਲਿਆਂ ਦੀ ਬਰਸੀ ਮਨਾਈ

ਬੀਤੇ ਦਿਨੀਂ ਹਰ ਸਾਲ ਵਾਂਗ, ਮਾਲੇਰਕੋਟਲੇ ਲਾਗੇ, ਪਿੰਡ ਝੱਲ-ਕਲਾਂ-ਅਮਰਗੜ੍ਹ ਵਿਖੇ, ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਵਰੋਸਾਏ ਹੋਏ ਸਿੱਖ-ਸੇਵਕ ਅਤੇ ਨਾਮਧਾਰੀ-ਪੰਥ ਦੇ ਮਹਾਨ ਵਿਦਵਾਨ-ਪੰਡਿਤ ਸ੍ਰੀਮਾਨ ਸੰਤ ਜਗਤ ਸਿੰਘ ਜੀ ਖੰਡੂਵਾਲਿਆਂ ਦੀ ਸਾਲਾਨਾ ਯਾਦ ਮਨਾਈ ਗਈ। ਇਸ ਬਰਸੀ ਦਾ ਸਮਾਗਮ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਿੱਖ-ਸੇਵਕ ਅਤੇ ਪੰਥ ਦੇ, ਚੋਟੀ ਦੇ ਪ੍ਰਚਾਰਕ ਸੰਤ ਹਰਭਜਨ ਸਿੰਘ ਹੋਰਾਂ ਦੀ ਦੇਖ-ਰੇਖ ਵਿਚ, ਪਿੰਡ ਦੀ ਸੰਗਤ ਅਤੇ ਉਨ੍ਹਾਂ ਦੇ ਸੇਵਕਾਂ-ਸੰਤਾਂ ਵੱਲੋਂ ਕੀਤਾ ਗਿਆ। ਇਸ ਪ੍ਰੋਗਰਾਮ ਦਾ ਆਯੋਜਨ ਹਰ ਸਾਲ ਫੱਗਣ/ਫਰਵਰੀ ਦੇ ਮਹੀਨੇ ੧੨ ਦਿਨ ਲਗਾਤਾਰ ਕੀਤਾ ਜਾਂਦਾ ਹੈ। ਰੋਜ਼ਾਨਾ ਅੰਮ੍ਰਿਤ ਵੇਲੇ ਨਾਮ-ਸਿਮਰਨ, ਆਸਾ ਜੀ ਦੀ ਵਾਰ ਦਾ ਕੀਰਤਨ ਅਤੇ ਦੁਪਹਿਰੇ ਫਿਰ ਨਿਤਨੇਮ-ਸਿਮਰਨ ਦੌਰਾਨ ਸੰਤ ਜੀ ਕਥਾ-ਵਿਚਾਰ ਕਰਕੇ ਸੰਗਤਾਂ ਨੂੰ ਕ੍ਰਿਤਾਰਥ ਕਰਦੇ ਰਹੇ।

ਬਰਸੀ-ਸਮਾਗਮ ਵਿਚ ਸੰਤਾਂ ਦੇ ਸੇਵਕਾਂ ਅਤੇ ਸੰਗਤਾਂ ਨੇ ਭਾਰੀ ਗਿਣਤੀ ਵਿਚ-ਪੰਜਾਬ, ਸ੍ਰੀ ਭੈਣੀ ਸਾਹਿਬ, ਚੰਡੀਗੜ੍ਹ, ਹਰਿਆਣਾ, ਦਿੱਲੀ, ਮੰਡੀ-ਸੁਕੇਤ, ਕੁੱਲੂ, ਯੂ.ਪੀ. ਮਹਾਂਰਾਸ਼ਟਰ-ਮੁੰਬਈ ਅਤੇ ਬਦੇਸਾਂ ਇਟਲੀ, ਜਰਮਨ ਅਤੇ ਇੰਗਲੈਂਡ ਤੋਂ ਆ ਕੇ ਸ਼ਮੂਲੀਅਤ ਕੀਤੀ।

ਰੋਜ਼ਾਨਾ ਦੁਪਹਿਰ ਦੇ ਨਿੱਤਨੇਮ ਵਿਚ ਸੰਤ ਹਰਭਜਨ ਸਿੰਘ ਜੀ ਨੇ ਗੁਰਬਾਣੀ-ਗੁਰ-ਇਤਿਹਾਸ ਦੀ ਕਥਾ ਵਿਚਾਰ ਕਰਕੇ ਸੰਗਤਾਂ ਨੂੰ ਕ੍ਰਿਤਾਰਥ ਕੀਤਾ। ਪ੍ਰੋਗਰਾਮ ਦੇ ਅਖੀਰਲੇ ਦੋ ਦਿਨ ਕੀਰਤਨ-ਦੀਵਾਨ; ਕਵੀ ਦਰਬਾਰ ਸਜਾਏ ਗਏ, ਜਿਸ ਦਾ ਵੇਰਵਾ ਇਸ ਪ੍ਰਕਾਰ ਉਲੇਖਣੀਯ ਹੈ :- ਸੰਤ ਬਲਵੰਤ ਸਿੰਘ ਕਪੂਰਾ ਸ੍ਰੀ ਭੈਣੀ ਸਾਹਿਬ ਨੇ ਸਾਧਾਂ-ਸੰਤਾਂ ਦੀ ਮਹਿਮਾ ਭਰਪੂਰ ਰੂਪ ਵਿਚ ਸੁਖਮਨੀ ਸਾਹਿਬ ਵਿਚੋਂ ਵਿਆਖਿਆ ਕੀਤੀ ਤੇ ਸੰਤ ਜਗਤ ਸਿੰਘ ਜੀ ਦੀ ਜੀਵਨ ਸ਼ੈਲੀ ਤੇ ਚਾਨਣਾ ਪਾਇਆ। ਇਕ ਬੀਬੀ ਨੇ ਸਤਿਗੁਰੂ-ਮਹਿਮਾ ਦੀ ਕਵਿਤਾ ਪੇਸ਼ ਕੀਤੀ। ਪਟਿਆਲਾ ਤੋਂ ਐਲਫਾ ਪੰਜਾਬੀ ਜੀ.ਟੀ.ਵੀ. ਦੇ ਗਾਇਕ ਕਲਾਕਾਰ ਡਾ. ਜਸਬੀਰ ਸਿੰਘ ਸਿੱਧੂ ਨੇ, ਸਿੱਖੀ-ਸੇਵਾ ਸ਼ਹਾਦਤਾਂ ਦੀ ਕਵਿਤਾ, ਆਪਣੀ ਮਧੁਰ ਤੇ ਸੁਰੀਲੀ-ਆਵਾਜ਼ ਵਿਚ ਗਾਇਣ ਕਰਕੇ ਸਮਾਗਮ ਨੂੰ ਸੰਗੀਤਮਈ ਬਣਾ ਦਿੱਤਾ। ਕਵੀ ਜੋਗਾ ਸਿੰਘ ਭੰਬੂਰ ਦੇ ਕਵੀਸ਼ਰੀ ਜੱਥੇ ਨੇ ਗੁਰੂ ਦਸਮੇਸ਼ ਪਿਤਾ, ਤੇ ਸਤਿਗੁਰੂ ਬਾਲਕ ਸਿੰਘ ਹਜਰੋ ਵਾਲਿਆਂ ਦੇ ਮਿਲਾਪ ਦਾ ਦ੍ਰਿਸ਼, ਤਰੁਣਾ ਛੰਦ ਵਿਚ ਕਵਿਤਾਵਾਂ ਗਾ ਕੇ ਨਿਵੇਕਲੀ ਕਲਾ ਪੇਸ਼ ਕੀਤੀ। "ਗੁਰਸਿੱਖੀ ਦੀ ਇਹ ਨੀਸ਼ਾਣੀ"-ਧਾਰਨਾ ਗਾ ਕੇ, ਜਥੇਦਾਰ ਸੁਦਰਸ਼ਨ ਸਿੰਘ ਅਮਰਾਸਰ (ਸਿਰਸਾ-ਹਰਿਆਣਾ) ਵਾਲਿਆਂ ਰਿਵਾਇਤੀ ਦੀਵਾਨ ਸਜਾਇਆ। "ਸਾ ਸੇਵਾ ਕੀਤੀ ਸਫਲ ਹੈ ਜਾ ਸਤਿਗੁਰ ਕਾ ਮਨ ਮੰਨੇ" ਜਥੇਦਾਰ ਪ੍ਰੀਤਮ ਸਿੰਘ ਬਰਨਾਲਾ ਨੇ ਜੋਸ਼ੀਲੇ ਢੰਗ ਨਾਲ ਕੀਰਤਨ ਸ੍ਰਵਣ ਕਰਵਾਇਆ। ਪਟਿਆਲਾ-ਦੌਲਤਪੁਰ ਦੇ ਸੰਤ ਮਹਿੰਦਰ ਸਿੰਘ ਦੀ ਅਗਵਾਈ ਹੇਠ ਮਨਜੀਤ ਕੌਰ ਬੱਚੀ ਅਤੇ ਬੱਚਿਆਂ ਨੇ ਸੰਤਾਂ ਦਾ ਜੀਵਨ ਪੇਸ਼ ਕਰਕੇ ਹਰਿਜਸ ਗਾਇਣ ਵਧੀਆਂ ਸ਼ੈਲੀ ਵਿਚ ਕੀਤਾ। ਕਵੀਸ਼ਰ ਸੰਤ ਗੁਰਸੇਵਕ ਸਿੰਘ, ਜਰਨੈਲ ਸਿੰਘ ਹੋਰਾਂ ਦੇ ਗੁਰ-ਭਗਤਾਂ-ਸਿੱਖਾਂ ਦੇ ਪ੍ਰਸੰਗ ਸੁਣਾ ਕੇ ਹਾਜ਼ਰੀ ਲਵਾਈ। ਜਥੇਦਾਰ, ਰਿਟਾਇਰਡ ਮਾਸਟਰ ਨਿਰੰਜਨ ਸਿੰਘ ਟਮਕੋਦੀ ਨੇ ਸੁਰੀਲੀ ਸੁਰਾਂ 'ਚੋਂ ਗੁਰਬਾਣੀ ਅਨੁਸਾਰ ਪ੍ਰਮਾਣਿਕ ਦੀਵਾਨ ਲਾਇਆ।

ਨਾਮਧਾਰੀ ਸਿੱਖ ਜਗਤ ਦੇ ਸਤਿਗੁਰੂ ਜੀ ਤੋਂ ਵਰੋਸਾਏ ਮਹਾਨ ਕਵੀ-ਬੁਲਾਰੇ-ਵਿਦਵਾਨ ਮਰਹੂਮ-ਸ੍ਰੀ ਮਾਨ ਸੰਤ-ਕਵੀ ਜੀਵਨ ਸਿੰਘ ਜੀ ਦੇ ਟਕਸਾਲੀ ਸਾਥੀਆਂ, ਸੰਤ ਸ਼ਵਿੰਦਰ ਸਿੰਘ ਦੇ ਕਵੀਸ਼ਰੀ ਜੱਥੇ ਨੇ ਬਹੁਤ ਹੀ ਪ੍ਰਤਿਭਾਸ਼ਾਲੀ ਢੰਗ ਨਾਲ ਗੁਰ-ਇਤਿਹਾਸ ਅਤੇ ਸਿੱਖਾਂ-ਭਗਤਾਂ ਦੀ ਮਹਿਮਾ 'ਦਾਤਾ ਤੇ ਭਗਤ ਸੂਰਮਾ ਤਿੰਨੇ ਜੱਗ ਰਹਿੰਦੇ ਆ' ਮਨੋਹਰ ਰੂਪ 'ਚ ਗਾ ਕੇ ਸੰਗਤਾਂ ਨੂੰ ਨਿਹਾਲ ਕੀਤਾ।

ਸਮਾਗਮ ਦੇ ਅਖ਼ਰੀਲੇ ਦਿਨ ਅੰਮ੍ਰਿਤ ਵੇਲੇ ਦੌਲਤਪੁਰ ਦੇ ਬੱਚਿਆਂ ਤੇ ਬੱਚੀ ਮਨਜੀਤ ਕੌਰ ਸੰਤ ਮਹਿੰਦਰ ਸਿੰਘ, ਸੰਤ ਜਸਬੀਰ ਸਿੰਘ ਪਟਿਆਲਾ ਅਤੇ ਜਥੇਦਾਰ ਪ੍ਰੀਤਮ ਸਿੰਘ ਨੇ ਸ੍ਰੀ ਆਸਾ ਜੀ ਦੀ ਵਾਰ 'ਵਾਰੇ' ਦੇ ਰੂਪ 'ਚ ਧੜੱਲੇਦਾਰ ਆਵਾਜ਼ਾਂ ਵਿਚ ਗਾਇਣ ਕੀਤੀ। ਉਪ੍ਰੰਤ ਸ੍ਰੀ ਆਦਿ ਗ੍ਰੰਥ ਸਾਹਿਬ ਦੇ ਕਈ ਅਖੰਡ ਪਾਠਾਂ ਦੇ ਭੋਗ ਪਾਏ ਗਏ। ਅਰਦਾਸ, ਗੁਰਵਾਕ ਬਾਅਦ, ਸੇਠ ਸੰਤ ਭਜਨੀਕ ਸਿੰਘ ਜੀ ਅਤੇ ਉਭਰਦੇ ਰਾਜਸੀ ਨੇਤਾ, ਪੰਜਾਬ ਬਹੁ-ਜਨ-ਸਮਾਜ-ਪਾਰਟੀ ਦੇ ਉਮੀਦਵਾਰ ਬਾਬਾ ਗੁਰਦੇਵ ਸਿੰਘ ਬਾਜਵਾ ਹਲਕਾ ਪਟਿਆਲਾ ਅਤੇ ਸੰਤ ਹਰਭਜਨ ਸਿੰਘ ਨੇ ਸਮੂਹ ਪਾਠੀ ਅਤੇ ਲਾਂਗਰੀ ਸੇਵਕਾਂ ਜਥੇਦਾਰਾਂ, ਕੀਰਤਨੀਆਂ, ਕਵੀ-ਵਿਦਵਾਨਾਂ ਨੂੰ ਸਿਰੋਪਾਓ-

ਬਸਤਰ ਦੇ ਕੇ ਸਨਮਾਨਿਤ ਕੀਤਾ। ਇਸ ਸਮਾਗਮ ਦੀ ਸੇਵਾ ਵੀ ਸਮੂਹ ਸੰਗਤਾਂ ਦੇ ਨਾਲ ਇਟਲੀ, ਜਰਮਨ ਇੰਗਲੈਂਡ ਤੋਂ ਆਏ ਸੇਵਕਾਂ ਨੇ ਤਨ, ਮਨ ਅਤੇ ਧਨ ਨਾਲ ਕੀਤੀ। ਸਾਰੇ ਸਮਾਗਮ ਦੌਰਾਨ ਸਟੇਜ ਸੰਚਾਲਣਾ ਸੰਤ ਇੰਦਰ ਸਿੰਘ ਲਖਨਊ ਨੇ ਵਧੀਆ ਨਿਭਾਈ। ਅੰਤ ਵਿਚ ਪਰਮ ਸੰਤ ਹਰਭਜਨ ਸਿੰਘ ਜੀ ਨੇ ਸਮੂਹ ਆਈ ਸੰਗਤ ਜਥੇਦਾਰਾਂ, ਕਵੀ-ਵਿਦਵਾਨਾਂ, ਪ੍ਰਚਾਰਕਾਂ, ਸੇਵਾਦਾਰਾਂ ਦਾ ਅਤੇ ਸਤਿਗੁਰੂ ਜੀ ਦਾ ਧੰਨਵਾਦ ਕਰਦਿਆਂ ਨਿਮਰਤਾ ਸਹਿਤ ਬੇਨਤੀ ਕੀਤੀ ਕਿ ਅਗੋਂ ਵੀ ਅਜਿਹੇ ਸਮਾਗਮ ਨੂੰ ਹੋਰ ਵੀ ਸੁਹਾਵਣਾ ਬਣਾਉਣਾ ਤਾਂ ਕਿ ਸਾਧਾਂ ਸੰਗਤਾਂ ਦੀ ਚਰਣ ਧੂੜ ਮਿਲਦੀ ਰਹੇ ਤੇ ਗੁਰੂ-ਵਾਕ- "ਸੇਵਾ ਥੋਰੀ ਮਾਂਗਣ ਬਹੁਤਾ....." ਕਹਿਕੇ, ਸਾਰੇ ਗੱਜ ਕੇ ਆਖੋ-ਧੰਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ! -ਸੰਗਤਾਂ ਨੂੰ ਖੁਸ਼ੀਆਂ ਬਖ਼ਸ਼ੀਆਂ।

*ਰਿਪੋਰਟ-ਜਸਬੀਰ ਸਿੰਘ ਸਿੱਧੂ*
*ਪਟਿਆਲਾ।*

## ਨਾਮਧਾਰੀ ਹਾਕੀ ਇਲੈਵਨ
### *ਨੇ ਹਿੰਦੋਸਤਾਨ ਦਾ ਸਭ ਤੋਂ ਵੱਡਾ ਇਨਾਮੀ ਟੂਰਨਾਮੈਂਟ ਜਿੱਤਿਆ*

ਨਾਮਧਾਰੀ ਹਾਕੀ ਇਲੈਵਨ ਨੇ ਆਪਣੀਆਂ ਪ੍ਰਾਪਤੀਆਂ ਵਿਚ ਇਸ ਵਰ੍ਹੇ ਇਕ ਹੋਰ ਵਾਧਾ ਕਰਦਿਆਂ ਹਿੰਦੋਸਤਾਨ ਦਾ ਸਭ ਤੋਂ ਵੱਧ ੨ ਲੱਖ ਰੁਪਏ ਦੀ ਇਨਾਮੀ ਰਾਸ਼ੀ ਵਾਲਾ ਮਹਾਰਾਜਾ ਰਣਜੀਤ ਸਿੰਘ ਗੋਲਡ ਕੱਪ ਹਾਕੀ ਟੂਰਨਾਮੈਂਟ, ਜੋ ਦਿੱਲੀ ਵਿਖੇ ਹੋਇਆ, ਵਿਚ ਚੈਂਪੀਅਨ ਬਣ ਕੇ ਇਕ ਹੋਰ ਮਾਣ ਮੱਤੀ ਪ੍ਰਾਪਤੀ ਆਪਣੇ ਨਾਂਅ ਕੀਤੀ। ਨਾਮਧਾਰੀ ਹਾਕੀ ਇਲੈਵਨ ਨੇ ਫਾਈਨਲ ਵਿਚ ਇੰਡੀਅਨ ਆਇਲ ਨੂੰ ੬-੪ ਨਾਲ ਹਰਾਇਆ। ਇਸ ਤੋਂ ਪਹਿਲਾਂ ਸੈਮੀਫਾਈਨਲ ਵਿਚ ਭਾਰਤ ਪੈਟਰੋਲੀਅਮ ਨੂੰ, ਜਦਕਿ ਕੁਆਟਰ ਫਾਈਨਲ ਮੈਚ ਵਿਚ ਇੰਡੀਅਨ ਏਅਰਲਾਈਨਜ਼ ਨੂੰ ੩-੧ ਨਾਲ, ਬੀ. ਐਸ.ਐਫ. ਨੂੰ ੭-੧ ਨਾਲ ਹਰਾ ਕੇ ਆਪਣੀ ਸਰਦਾਰੀ ਨੂੰ ਕਾਇਮ ਕੀਤਾ। ਕਰਮਜੀਤ ਸਿੰਘ ਬੂਮ ਨਾਮਧਾਰੀ ਅਕੈਡਮੀ ਦਾ ਖਿਡਾਰੀ ਮੈਨ ਆਫ ਦੀ ਟੂਰਨਾਮੈਂਟ ਬਣਿਆ। ਨਾਮਧਾਰੀ ਇਲੈਵਨ ਦਾ ਡੈਣੀ ਸਾਹਿਬ ਪੁੱਜਣ 'ਤੇ ਸਤਿਗੁਰੂ ਜਗਜੀਤ ਸਿੰਘ ਜੀ ਨੇ ਵਿਸ਼ੇਸ਼ ਸਨਮਾਨ ਕੀਤਾ। ਇਸ ਤੋਂ ਇਲਾਵਾ ਠਾਕੁਰ ਉਦੇ ਸਿੰਘ ਐਮ. ਡੀ. ਨਾਮਧਾਰੀ ਸੀਡਜ਼ ਨੇ ਵੀ ਨਾਮਧਾਰੀ ਇਲੈਵਨ ਦੇ ਖਿਡਾਰੀਆਂ ਦੀ ਸ਼ਲਾਘਾ ਕਰਦਿਆਂ ਟੀਮ ਦੇ ਕੋਚ ਉਲੰਪੀਅਨ ਦੀਦਾਰ ਸਿੰਘ, ਹਰਮਿੰਦਰਪਾਲ ਸਿੰਘ ਅਤੇ ਟੀਮ ਮੈਂਬਰਾਂ ਨੂੰ ਜੇਤੂ ਵਧਾਈ ਦਿੱਤੀ। ਇਸ ਤੋਂ ਇਲਾਵਾ ਸੰਤ ਜਗਤਾਰ ਸਿੰਘ, ਸੇਵਕ ਹਰਪਾਲ ਸਿੰਘ, ਸੰਤ ਸੁਰਿੰਦਰ ਸਿੰਘ ਨਾਮਧਾਰੀ, ਸੰਤ ਕਸ਼ਮੀਰ ਸਿੰਘ, ਸੂਰਤ ਪਾਲ ਸਿੰਘ, ਜਗਦੀਪ ਸਿੰਘ, ਸੂਬਾ ਹਰਭਜਨ ਸਿੰਘ, ਲਖਬੀਰ ਸਿੰਘ ਬੱਦੋਵਾਲ, ਗੁਰਚਰਨ ਸਿੰਘ ਗੋਲੀ, ਜਸਬੀਰ ਸਿੰਘ ਜੱਸੀ ਆਦਿ ਨਾਮਧਾਰੀ ਸੰਪਰਦਾ ਦੇ ਆਗੂਆਂ ਤੇ ਪ੍ਰਬੰਧਕਾਂ ਨੇ ਜੇਤੂ ਖਿਡਾਰੀਆਂ ਨੂੰ ਵਧਾਈ ਦਿੱਤੀ।

## ਨਾਮਧਾਰੀ ਇਲੈਵਨ ਨੇ ਗੁਰੂ ਗੋਬਿੰਦ ਸਿੰਘ ਹਾਕੀ ਕੱਪ ਜਿੱਤਿਆ

ਲੁਧਿਆਣਾ-ਕੌਮਾਂਤਰੀ ਹਾਕੀ ਸਿਤਾਰਿਆਂ ਨਾਲ ਸਜੀ ਇੰਡੀਅਨ ਏਅਰਲਾਈਨਜ਼ ਦਿੱਲੀ ਨੂੰ ਹਰਾ ਕੇ ਨਾਮਧਾਰੀ ਇਲੈਵਨ ਦੇ ਖਿਡਾਰੀਆਂ ਨੇ ਲੁਧਿਆਣਾ ਸਪੋਰਟਸ ਵੈੱਲਫੇਅਰ ਐਸੋਸੀਏਸ਼ਨ ਤੇ ਪੀ. ਏ. ਯੂ. ਸਪੋਰਟਸ ਐਸੋਸੀਏਸ਼ਨ ਵੱਲੋਂ ਕਰਵਾਇਆ ਗਿਆ ਚੌਥਾ ਆਲ ਇੰਡੀਆ ਗੁਰੂ ਗੋਬਿੰਦ ਸਿੰਘ ਗੋਲਡ ਕੱਪ ਹਾਕੀ ਟੂਰਨਾਮੈਂਟ ਜਿੱਤ ਲਿਆ ਹੈ।

ਪੰਜਾਬ ਰੂਰਲ ਸਪੋਰਟਸ ਪ੍ਰਮੋਸ਼ਨ ਕੌਂਸਲ ਦੀ ਸਰਪ੍ਰਸਤੀ ਹੇਠ ਪਦਮਸ੍ਰੀ ਪ੍ਰਿਥੀਪਾਲ ਸਿੰਘ ਹਾਕੀ ਸਟੇਡੀਅਮ ਪੀ. ਏ. ਯੂ. ਵਿਖੇ ਖੇਡੇ ਗਏ ਫਾਈਨਲ ਮੈਚ ਵਿਚ ਅੱਜ ਨਾਮਧਾਰੀ ਇਲੈਵਨ ਪਿਛਲੇ ਸਾਲ ਦੀ ਜੇਤੂ ਇੰਡੀਅਨ ਏਅਰਲਾਈਨਜ਼ ਤੇ ਲਗਭਗ ਸਾਰਾ ਸਮਾਂ ਭਾਰੀ ਰਹੀ। ਨਾਮਧਾਰੀ ਟੀਮ ਨੂੰ ਮੈਚ ਦੇ ਤੀਜੇ ਹੀ ਮਿੰਟ ਵਿਚ ੧-੦ ਦੀ ਬੜ੍ਹਤ ਮਿਲ ਗਈ ਜਦੋਂ ਕੌਮਾਂਤਰੀ ਹਾਕੀ ਖਿਡਾਰੀ ਸ਼ੇਰ ਸਿੰਘ ਨੇ ਇਕ ਸ਼ਾਨਦਾਰ ਰੀਵਰਸ ਹਿੱਟ ਨਾਲ ਪਹਿਲਾ ਗੋਲ ਕੀਤਾ। ਪੂਰੇ ੨੦ ਮਿੰਟਾਂ ਬਾਅਦ ਇੰਡੀਅਨ ਏਅਰਲਾਈਨਜ਼ ਦੇ ਵਰਿੰਦਰ ਲਾਕੜਾ ਨੇ ਇਕ ਫੀਲਡ ਗੋਲ ਕਰਕੇ ਮੈਚ ਸਾਵਾਂ ਕਰ ਦਿੱਤਾ। ਉਸ ਤੋਂ ਬਾਅਦ ਦੋਵੇਂ ਟੀਮਾਂ ਗੋਲ ਕਰਨ ਲਈ ਜੂਝਦੀਆਂ ਰਹੀਆਂ ਪਰ ਲਗਭਗ ਪੌਣਾ ਘੰਟਾ ਕੋਈ ਵੀ ਟੀਮ ਗੋਲ ਨਾ ਕਰ ਸਕੀ। ਇਸ ਦੌਰਾਨ ਨਾਮਧਾਰੀ ਟੀਮ ਦੇ ਖਿਡਾਰੀਆਂ ਨੂੰ ਦੋ ਬਹੁਤ ਹੀ ਸ਼ਾਨਦਾਰ ਮੌਕੇ ਗੋਲ ਕਰਨ ਦੇ ਮਿਲੇ ਪਰ ਗੋਲ ਪੋਸਟਾਂ ਬਿਲਕੁਲ ਖਾਲੀ ਹੋਣ ਦੇ ਬਾਵਜੂਦ ਇਕ ਵਾਰ ਸ਼ੇਰ ਸਿੰਘ ਅਤੇ ਦੂਜੀ ਵਾਰੀ ਗੁਰਵਿੰਦਰ ਸਿੰਘ ਗੇਂਦ ਗੋਲਾਂ ਤੋਂ ਬਾਹਰ ਸੁੱਟ ਬੈਠੇ।

ਨਾਮਧਾਰੀ ਟੀਮ ਨੂੰ ਪੂਰੇ ਮੈਚ ਦੌਰਾਨ ੨ ਪੈਨਲਟੀ ਕਾਰਨਰ ਅਤੇ ਇੰਡੀਅਨ ਏਅਰਲਾਈਜ਼ ਨੂੰ ੪ ਪੈਨਲਟੀ ਕਾਰਨਰ ਮਿਲੇ ਪਰ ਕੋਈ ਵੀ ਟੀਮ ਇਨ੍ਹਾਂ ਦਾ ਲਾਹਾ ਨਾ ਲੈ ਸਕੀ। ੬੩ਵੇਂ ਮਿੰਟ ਵਿਚ ਜਾ ਕੇ ਨਾਮਧਾਰੀ ਟੀਮ ਵੱਲੋਂ ਗੁਰਵਿੰਦਰ ਸਿੰਘ ਨੇ ਗੋਲ ਦਾਗ ਕੇ ਆਪਣੀ ਟੀਮ ਦੀ ਜਿੱਤ ਪੱਕੀ ਕੀਤੀ।

ਮੁੱਖ ਮਹਿਮਾਨ ਵਜੋਂ ਪੁੱਜੇ ਕੈਬਨਿਟ ਮੰਤਰੀ ਮਾਸਟਰ ਮੋਹਨ ਲਾਲ ਨੇ ਦੇਸ਼ ਵਿਚ ਹਾਕੀ ਦੇ ਨਿਘਾਰ 'ਤੇ ਚਿੰਤਾ ਦਾ ਪ੍ਰਗਟਾਵਾ ਕਰਦਿਆਂ ਸਮੂਹ ਹਾਕੀ ਪ੍ਰੇਮੀਆਂ ਨੂੰ ਖੇਡ ਦੀ ਬਿਹਤਰੀ ਲਈ ਸਿਰ ਜੋੜ ਕੇ ਬੈਠਣ ਦੀ ਅਪੀਲ ਕੀਤੀ। ਉਨ੍ਹਾਂ ਆਖਿਆ ਕਿ

ਅੱਜ ਇਸ ਫਾਈਨਲ ਮੈਚ ਵਿਚ ਦੋਵਾਂ ਟੀਮਾਂ ਦੀ ਸ਼ਾਨਦਾਰ ਖੇਡ ਵੇਖ ਕੇ ਮੇਰਾ ਮਨ ਬੜਾ ਖੁਸ਼ ਹੋਇਆ ਹੈ। ਉਨ੍ਹਾਂ ਨਾਮਧਾਰੀ ਹਾਕੀ ਅਕੈਡਮੀ ਨੂੰ ਵਧੀਆ ਖਿਡਾਰੀ ਤਿਆਰ ਕਰਨ ਲਈ ਹਰ ਤਰ੍ਹਾਂ ਦੀ ਮਦਦ ਦਾ ਭਰੋਸਾ ਦਿੱਤਾ। ਉਨ੍ਹਾਂ ਪ੍ਰਬੰਧਕਾਂ ਨੂੰ ਇਕ ਲੱਖ ਰੁਪਏ ਦੀ ਗ੍ਰਾਂਟ ਦੇਣ ਦਾ ਐਲਾਨ ਕਰਦਿਆਂ ਇਹ ਵੀ ਭਰੋਸਾ ਦਿਵਾਇਆ ਕਿ ਅਗਲੇ ਵਰ੍ਹੇ ਹੋਣ ਵਾਲੇ ਪੰਜਵੇਂ ਟੂਰਨਾਮੈਂਟ ਦਾ ਸੈਮੀਫਾਈਨਲ ਅਤੇ ਫਾਈਨਲ ਮੈਚਾਂ ਦਾ ਸਿੱਧਾ ਪ੍ਰਸਾਰਨ ਦੂਰਦਰਸ਼ਨ ਤੋਂ ਕਰਵਾਇਆ ਜਾਵੇਗਾ।

## ਮਾਤਾ ਸੰਪੂਰਨ ਕੌਰ ਨਮਿਤ ਮੇਲਾ

ਸੰਪਾਦਕ ਵਰਿਆਮ ਦੇ ਮਾਸੀ ਜੀ ਮਾਤਾ ਸੰਪੂਰਨ ਕੌਰ (ਪਤਨੀ ਸਵ: ਠੇਕੇਦਾਰ ਆਸਾ ਸਿੰਘ ਟਪਿਆਲੇ ਵਾਲੇ) ਮਿਤੀ ੨੮ ਫਰਵਰੀ ੨੦੦੭ ਨੂੰ ਜਲੰਧਰ ਵਿਚ ਆਪਣੀ ੯੩ ਸਾਲ ਦੀ ਆਯੂ ਸਹਿਜ ਭਾ ਸੰਪੂਰਨ ਕਰ ਗਏ। ਉਨ੍ਹਾਂ ਦੀ ਜੀਵ ਆਤਮਾ ਨਮਿਤ ਪਾਠ ਦੇ ਭੋਗ ਸਮੇਂ ਮਿਤੀ ੧੧ ਮਾਰਚ ਐਤਵਾਰ ਨੂੰ ਨਾਮਧਾਰੀ ਧਰਮਸ਼ਾਲਾ ਸੈਂਟਰਲ ਟਾਊਨ, ਲਾਡੋਵਾਲੀ ਰੋਡ ਜਲੰਧਰ ਵਿਖੇ ਦੀਵਾਨ ਸਜੇ। ਜਥੇਦਾਰ ਸੁਰਿੰਦਰ ਸਿੰਘ ਛਿੰਦਾ ਜਥੇਦਾਰ ਹਜ਼ਾਰਾ ਸਿੰਘ ਜੀ ਨੇ ਪਹਿਲਾਂ ਹੱਲੇ ਦਾ ਦੀਵਾਨ ਸਜਾਇਆ ਉਪਰੰਤ ਪ੍ਰੋਫੈਸਰ ਕਿਰਪਾਲ ਸਿੰਘ ਜੀ ਨੇ ਰਾਗੀ ਸਾਥੀਆਂ ਨਾਲ ਨਿਰੋਲ ਗੁਰਬਾਣੀ ਦਾ ਕੀਰਤਨ ਕੀਤਾ। ਇਸ ਤੋਂ ਬਾਅਦ ਸੰਪਾਦਕ ਵਰਿਆਮ ਜਗਦੀਸ਼ ਸਿੰਘ ਨੇ ਆਈਆਂ ਸੰਗਤਾਂ ਦਾ ਧੰਨਵਾਦ ਕਰਦਿਆਂ ਮਾਤਾ ਸੰਪੂਰਨ ਕੌਰ ਨੂੰ ਸ਼ਰਧਾਂਜਲੀ ਦਿੰਦਿਆਂ ਪੁਰਾਣੀਆਂ ਯਾਦਾਂ ਸਾਂਝੀਆਂ ਕੀਤੀਆਂ। ਪਾਠ ਦੇ ਭੋਗ ਉਪਰੰਤ ਕੜਾਹ ਪ੍ਰਸ਼ਾਦ ਅਤੇ ਲੰਗਰ ਸਭ ਸੰਗਤਾਂ ਨੂੰ ਛਕਾਇਆ ਗਿਆ। ਮਾਤਾ ਜੀ ਦੇ ਸਪੁੱਤਰਾਂ, ਸ. ਚਾਨਣ ਸਿੰਘ, ਠੇਕੇਦਾਰ ਸੁਖਵਿੰਦਰ ਸਿੰਘ, ਠੇਕੇਦਾਰ ਜਸਬੀਰ ਸਿੰਘ ਅਤੇ ਉਨ੍ਹਾਂ ਦੇ ਚਾਚਾ ਜੀ ਜਥੇਦਾਰ ਹਜ਼ਾਰਾ ਸਿੰਘ ਜੀ ਨੇ ਪ੍ਰੇਮ ਪੂਰਵਕ ਆਈਆਂ ਸੰਗਤਾਂ ਦੀ ਸੇਵਾ ਕੀਤੀ। ਧਾਰਮਿਕ ਅਤੇ ਸਮਾਜਿਕ ਸੰਸਥਾਵਾਂ ਅਤੇ ਸ੍ਰੀ ਭੈਣੀ ਸਾਹਿਬ ਲੰਗਰ ਲਈ ਮਾਇਆ ਭੇਟ ਕੀਤੀ ਗਈ।

## ਜਲੰਧਰ ਵਿਚ ਸ਼ਾਸਤਰੀ ਸੰਗੀਤ ਦਾ ਸਮਾਗਮ ੫ ਅਪਰੈਲ ਨੂੰ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਆਸ਼ੀਰਵਾਦ ਨਾਲ ਸ਼ਾਸਤਰੀ ਸੰਗੀਤ ਦਾ ਇਕ ਵਿਸ਼ੇਸ਼ ਸਮਾਗਮ ਮਿਤੀ ੫ ਅਪਰੈਲ ੨੦੦੭ ਵੀਰਵਾਰ ਸ਼ਾਮ ੬ ਵਜੇ ਤੋਂ ਰੈਡ ਕਰਾਸ ਭਵਨ ਲਾਜਪਤ ਨਗਰ ਜਲੰਧਰ ਵਿਚ ਹੋ ਰਿਹਾ ਹੈ।

ਨਾਦ ਨਵਰੰਗ ਸੰਗੀਤ ਸਭਾ ਜਲੰਧਰ ਵੱਲੋਂ ਹੋ ਰਹੇ ਇਸ ਸਮਾਗਮ ਵਿਚ ਸ਼ਾਸਤਰੀ ਸੰਗੀਤ ਦੇ ਪ੍ਰਸਿਧ ਕਲਾਕਾਰ, ਸ੍ਰੀ ਯੋਗੇਸ਼ ਸਮਸੀ, ਪ੍ਰੋ. ਬੀ. ਐਸ. ਨਾਰੰਗ, ਸ੍ਰੀ ਰਾਜੇਸ਼ ਕੁਮਾਰ ਮਾਲਵੀਆ; ਪੰਡਿਤ ਰਮਾਂਕਾਂਤ, ਸ੍ਰੀ ਮਨੂੰ ਸੀਨ, ਸ੍ਰੀ ਅਜੈ ਜੋਗਲਕਰ, ਸ੍ਰ. ਸੁਖਦੇਵ ਸਿੰਘ ਨਾਮਧਾਰੀ, ਹਰਪ੍ਰੀਤ ਸਿੰਘ ਨਾਮਧਾਰੀ ਭਾਗ ਲੈ ਰਹੇ ਹਨ। ਇਸ ਤੋਂ ਇਲਾਵਾ ਮਾਸਟਰ ਹਰਮਨ ਸਿੰਘ ਮਾਸਟਰ ਸਨਦੀਪ ਸ਼ਰਮਾ ਬਾਲ ਕਲਾਕਾਰ ਵੀ ਹਿਸਾ ਲੈ ਰਹੇ ਹਨ। ਇਹ ਸੰਗੀਤ ਸਮਾਰੋਹ ਖਾਲਸੇ ਦੀ ਪੁਨਰ-ਸਿਰਜਨਾ ਤੇ ਸੁਤੰਤਰਤਾ ਸੰਗਰਾਮ ਪ੍ਰਾਰੰਭਤਾ ਦੀ ੧੫੦ ਵੀ ਵਰੇਗੰਢ ਨੂੰ ਸਮਰਪਿਤ ਹੈ। ਪ੍ਰੋਗਰਾਮ ਦੀ ਸੰਚਾਲਿਕਾ ਪ੍ਰੋ. ਕੁਲਵਿੰਦਰਦੀਪ ਕੌਰ ਮੁਖੀ ਸੰਗੀਤ ਵਿਭਾਗ ਹੰਸਰਾਜ ਮਹਿਲਾ ਕਾਲਜ ਜਲੰਧਰ ਹੋਣਗੇ।

## ਲਾਂਬੜਾ ਵਿਚ ਪੰਜਾਬੀ ਸੱਥ ਦਾ ਸਾਲਾਨਾ ਸਮਾਗਮ

ਪੰਜਾਬੀ ਸੱਥ ਦੀ ਸਾਲਾਨਾ ਪਰ੍ਹਿਆ ੨੫ ਫਰਵਰੀ ੨੦੦੭ ਐਤਵਾਰ ਨੂੰ ਖਾਲਸਾ ਸਕੂਲ ਲਾਂਬੜਾ ਦੇ ਹਾਲ ਵਿਚ ਹੋਈ। ਇਸ ਸਮਾਰੋਹ ਵਿਚ ਹਰ ਸਾਲ ਵਾਂਗ ਪੰਜਾਬੀ ਜਗਤ ਦੀਆਂ ਨਾਮਵਰ ਹਸਵਤੀਆਂ/ਦਾ ਸਨਮਾਨ ਕੀਤਾ ਗਿਆ। ਇਹਨਾਂ ਦੇ ਨਾਮ ਹਨ :

— ਅਲੱਗ ਸ਼ਬਦ ਯੱਗ ਟਰੱਸਟ ਲੁਧਿਆਣਾ ਭਾਈ ਗੁਰਦਾਸ ਪੁਰਸਕਾਰ (ਗੁਰਮਤਿ);

— ਬਾਬਾ ਆਇਆ ਸਿੰਘ ਰਿਆੜਕੀ ਕਾਲਜ, ਤੁਗਲਵਾਲਾ ਗੁਰਦਾਸਪੁਰ— ਭਗਤ ਪੂਰਨ ਸਿੰਘ ਪੁਰਸਕਾਰ (ਗਿਆਨ ਤੇ ਸਮਾਜ ਭਲਾਈ;

— ਯੂਨੀਕ ਹੋਮ ਜਲੰਧਰ— ਭਾਈ ਘੱਨਈਆ ਪੁਰਸਕਾਰ (ਸਰਬਤ ਦਾ ਭਲਾ);

—ਪ੍ਰੋ. ਗੁਰਨਾਮ ਸਿੰਘ ਪਟਿਆਲਾ — ਭਾਈ ਮਰਦਾਨਾ ਪੁਰਸਕਾਰ (ਸਾਂਝ ਦਾ ਪੁਲ) ਅਤੇ ਸ. ਗੁਰਦੇਵ ਸਿੰਘ ਢਿਲੋਂ (ਭਜਨਾ ਅਮਲੀ) — ਡਾ. ਗੁਰਨਾਮ ਸਿੰਘ ਤੀਰ ਪੁਰਸਕਾਰ (ਹਾਸ ਵਿਅੰਗ)।

ਇਸ ਮੌਕੇ 'ਸਾਡਾ ਚਿੜੀਆਂ ਦਾ ਚੰਬਾ (ਕਵਿਤਾਵਾਂ) ਅਤੇ 'ਜੋੜੀਆਂ ਜੱਗ ਥੋਹੜੀਆਂ' ਵਾਰਤਕ ਦੀ ਪੁਸਤਕਾਂ ਵੀ ਰੀਲੀਜ਼ ਕੀਤੀਆਂ ਗਈਆਂ ਅਤੇ ਸਾਲਾਨਾ ਕਤਾਬਚਾ 'ਵਰ੍ਹੇਵਾਰ ਪਰ੍ਹਿਆ— ੨੦੦੭ ਵੀ ਜਾਰੀ ਕੀਤਾ ਗਿਆ। ਸਮਾਗਮ ਤੇ ਸੰਤ ਬਲਬੀਰ ਸਿੰਘ ਸੀਚੇਵਾਲ ਉਚੇਚ ਤੌਰ ਤੇ ਪਧਾਰੇ। ਡਾ. ਨਿਰਮਲ ਸਿੰਘ ਸਕੱਤਰ ਅਤੇ ਸ. ਪਿਆਰਾ ਸਿੰਘ ਪ੍ਰਧਾਨ ਪੰਜਾਬੀ ਸੱਥ ਲਾਂਬੜਾ ਨੇ ਭਾਰੀ ਗਿਣਤੀ ਵਿਚ ਆਏ ਵਿਦਵਾਨ ਸ੍ਰੋਤਿਆਂ ਦਰਸ਼ਕਾਂ ਦਾ ਧੰਨਵਾਦ ਕੀਤਾ। ਅਤੇ ਉਤੇ ਸਦਾ ਵਾਂਗੂ ਗੁਰੂ ਕਾ ਲੰਗਰ ਸਭ ਨੇ ਛਕਿਆ

## ਜਥੇਦਾਰ ਦਰਸ਼ਨ ਸਿੰਘ ਨਮਿਤ ਵਰ੍ਹੀਣੇ ਦਾ ਭੋਗ

ਜਥੇਦਾਰ ਸੰਤ ਦਰਸ਼ਨ ਸਿੰਘ ਨਾਮਧਾਰੀ (ਲੁਧਿਆਣਾ) ਦੇ ਵਰ੍ਹੀਣੇ ਦਾ ਭੋਗ ਸ੍ਰੀ ਭੈਣੀ ਸਾਹਿਬ ਵਿਖੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਾਵਨ ਹਜ਼ੂਰੀ ਵਿਚ ਬੜੇ ਭਾਰੀ ਇਕੱਠ ਵਿਚ ਦਿਨ ਸ਼ੁਕਰਵਾਰ ੧੬ ਫਰਵਰੀ ੨੦੦੭ ਨੂੰ ਪਾਇਆ ਗਿਆ।

ਨਿਤਨੇਮ, ਕੀਰਤਨ ਉਪਰੰਤ ਸ੍ਰੀ ਸਤਿਗੁਰੂ ਜੀ ਦੇ ਹਜ਼ੂਰੀ ਸੇਵਕ ਸੰਤ ਹਰਪਾਲ ਸਿੰਘ ਜੀ ਨੇ ਸੰਤਾਂ ਦੀ ਪੰਥਕ ਸੇਵਾ ਦਾ ਬੜੇ ਵਿਸਥਾਰ ਨਾਲ ਵਰਨਣ ਕੀਤਾ ਅਤੇ ਦੱਸਿਆ ਕਿ ਸੰਤ ਜੀ ਨਾ ਰਾਤ ਦੇਖਦੇ ਸਨ ਨਾ ਦਿਨ, ਜਦੋਂ ਵੀ ਹੁਕਮ ਆ ਗਿਆ, ਛੇਤੀ ਤੋਂ ਛੇਤੀ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਪਹੁੰਚ ਜਾਂਦੇ ਸਨ। ਸੱਚੇ ਪਾਤਸ਼ਾਹ ਜੋ ਵੀ ਹੁਕਮ ਕਰਦੇ, ਸਦਾ ਹੀ ਤਹਿ ਦਿਲੋਂ ਪ੍ਰਵਾਨ ਕਰਦੇ ਤੇ ਹੁਕਮਾਂ ਤੇ ਫੁੱਲ ਚੜ੍ਹਾਉਂਦੇ। ਇੰਗਲੈਂਡ ਤੋਂ ਜਥੇਦਾਰ ਜੀ ਦੀ ਭੈਣ ਬੀਬੀ ਚਰਨਕੌਰ ਅਤੇ ਬਹਿਨੋਈ ਸੰਤ ਵਾਸਦੇਵ ਸਿੰਘ ਭਮਰਾ ਵਿਸ਼ੇਸ਼ ਤੌਰ ਤੇ ਇਸ ਵਰ੍ਹੀਣੇ ਦੇ ਮੇਲੇ ਤੇ ਪੁੱਜੇ। ਉਨ੍ਹਾਂ ਦੇ ਚਾਚਾ ਜੀ ਸ. ਸੇਵਾ ਸਿੰਘ ਜੀ ਵੀ ਲੰਡਨ ਤੋਂ ਆਏ ਹੋਏ ਸਨ। ਜਥੇਦਾਰ ਦਰਸ਼ਨ ਸਿੰਘ ਦੀ ਸੁਪਤਨੀ ਬੀਬੀ ਪਰਮਜੀਤ ਕੌਰ ਪੁੱਤਰ ਕੁਲਦੀਪ ਸਿੰਘ ਤੇ ਗੁਰਬਚਨ ਸਿੰਘ ਅਤੇ ਸੁਪਤਰੀ ਬੀਬੀ ਸਿਮਰਨ ਕੌਰ ਅਤੇ ਜਥੇਦਾਰ ਜੀ ਦੀ ਭੈਣ ਗੁਰਦੀਸ਼ ਕੌਰ ਸੰਗਤਾਂ ਦੀ ਸੇਵਾ ਵਿਚ ਭਾਗ ਲੈ ਰਹੇ ਸਨ। ਗੁਰੂ ਕਾ ਲੰਗਰ ਅਤੁੱਟ ਵਰਤਿਆ।

## ਰਾਸ਼ਟਰੀਪਤੀ ਨੇ ਬਾਬਾ ਸੀਚੇਵਾਲ ਦੇ ਸੇਵਕਾਂ 'ਤੇ ਇਰਾਦਾ ਕਤਲ ਦਾ ਕੇਸ ਦਰਜ ਕਰਨ ਦਾ ਲਿਆ ਸਖ਼ਤ ਨੋਟਿਸ

ਕਪੂਰਥਲਾ, ੧੯ ਮਾਰਚ (ਅਮਰਜੀਤ ਕੋਮਲ)-ਦੇਸ਼ ਦੇ ਰਾਸ਼ਟਰਪਤੀ ਡਾ.ਏ.ਪੀ.ਜੇ. ਅਬਦੁਲ ਕਲਾਮ ਨੇ ਪਵਿੱਤਰ ਕਾਲੀ ਵੇਈਂ ਨੂੰ ਖੂਬਸੂਰਤ ਬਣਾਉਣ ਦਾ ਕਾਰਜ ਕਾਰ ਸੇਵਾ ਰਾਹੀਂ ਕਰ ਰਹੇ ਸੰਤ ਬਾਬਾ ਬਲਬੀਰ ਸਿੰਘ ਸੀਚੇਵਾਲ ਦੇ ਸੇਵਕਾਂ 'ਤੇ ਇਰਾਦਾ ਕਤਲ ਦਾ ਕੇਸ ਦਰਜ ਕਰਨ ਦਾ ਸਖ਼ਤ ਨੋਟਿਸ ਲੈਂਦਿਆਂ ਪੰਜਾਬ ਦੇ ਮੁੱਖ ਮੰਤਰੀ ਸ. ਪ੍ਰਕਾਸ਼ ਸਿੰਘ ਬਾਦਲ ਨੂੰ ਲੋੜੀਂਦੀ ਕਾਰਵਾਈ ਕਰਨ ਲਈ ਕਿਹਾ ਹੈ। ਵਰਨਣਯੋਗ ਹੈ ਕਿ ਬੀਤੀ ੨੩ ਜਨਵਰੀ ਨੂੰ ਕਾਲੀ ਵੇਈਂ ਦੁਆਲੇ ਗਰੀਨ ਬੈਲਟ ਬਣਾਉਣ ਦਾ ਵਿਰੋਧ ਕਰ ਰਹੇ ਕਿਸਾਨਾਂ ਤੇ ਬਾਬਾ ਸੀਚੇਵਾਲ ਦੇ ਸੇਵਕਾਂ ਦਰਮਿਆਨ ਹੋਏ ਝਗੜੇ ਦੇ ਸਬੰਧ 'ਚ ਥਾਣਾ ਸੁਲਤਾਨਪੁਰ ਲੋਧੀ ਪੁਲਿਸ ਨੇ ਬਿਨਾਂ ਮੈਡੀਕਲ ਰਿਪੋਰਟ ਦੀ ਇੰਤਜ਼ਾਰ ਕੀਤਿਆਂ ਕਾਹਲੀ 'ਚ ਬਾਬਾ ਸੀਚੇਵਾਲ ਦੇ ੪ ਸੇਵਕਾਂ, ਜਿਨ੍ਹਾਂ 'ਚ ਸੰਤ ਸੁਖਜੀਤ ਸਿੰਘ ਵੀ ਸ਼ਾਮਿਲ ਸਨ, ਵਿਰੁੱਧ ਧਾਰਾ ੩੦੭, ੩੨੩, ੩੨੪, ੧੪੮, ੧੪੯ ਆਈ. ਪੀ. ਸੀ. ਤਹਿਤ ਕੇਸ ਦਰਜ ਕਰਕੇ ਉਨ੍ਹਾਂ ਨੂੰ ਗ੍ਰਿਫਤਾਰ ਕਰ ਲਿਆ ਸੀ। ਪੁਲਿਸ ਵੱਲੋਂ ਝੂਠਾ ਕੇਸ ਦਰਜ ਕਰਨ ਦਾ ਮਾਮਲਾ ਸੰਤ ਬਾਬਾ ਬਲਬੀਰ ਸਿੰਘ ਸੀਚੇਵਾਲ ਨੇ ਪਿਛਲੇ ਮਹੀਨੇ ਰਾਸ਼ਟਰਪਤੀ ਡਾ. ਏ.ਪੀ.ਜੇ. ਅਬਦੁਲ ਕਲਾਮ ਦੇ ਧਿਆਨ 'ਚ ਰਾਸ਼ਟਰਪਤੀ ਭਵਨ 'ਚ ਉਨ੍ਹਾਂ ਨੂੰ ਮਿਲ ਕੇ ਲਿਆਂਦਾ ਸੀ ਜਿਸ 'ਤੇ ਰਾਸ਼ਟਰਪਤੀ ਨੇ ਪੰਜਾਬ ਦੇ ਮੁੱਖ ਮੰਤਰੀ ਸ. ਪ੍ਰਕਾਸ਼ ਸਿੰਘ ਬਾਦਲ ਨੂੰ ਰਿਪੋਰਟ ਦੇਣ ਤੇ ਕਾਲੀ ਵੇਈਂ ਦੇ ਕਾਰਜਾਂ ਬਾਰੇ ਵਿਸਥਾਰ ਪੂਰਵਕ ਰਿਪੋਰਟ ਦੇਣ ਬਾਰੇ ਕਿਹਾ ਸੀ ਜਿਸ ਦੀ ਪੁਸ਼ਟੀ ਰਾਸ਼ਟਰਪਤੀ ਭਵਨ ਦੇ ਇਕ ਬੁਲਾਰੇ ਨੇ ਕੀਤੀ। ਬੁਲਾਰੇ ਨੇ ਦੱਸਿਆ ਕਿ ਰਾਸ਼ਟਰਪਤੀ ਨੇ ਮੁੱਖ ਮੰਤਰੀ ਪੰਜਾਬ ਤੋਂ ਇਹ ਵੀ ਜਾਣਕਾਰੀ ਮੰਗੀ ਸੀ ਕਿ ਸੰਤ ਬਲਬੀਰ ਸਿੰਘ ਸੀਚੇਵਾਲ ਵੱਲੋਂ ੧੬੦ ਕਿਲੋਮੀਟਰ ਲੰਮੀ ਪਵਿੱਤਰ ਕਾਲੀ ਵੇਈਂ ਦੀ ਸਫਾਈ ਸਬੰਧੀ ਸਰਕਾਰ ਵੱਲੋਂ ਦਿੱਤੇ ਜਾ ਰਹੇ ਸਹਿਯੋਗ ਤੇ ਵੇਈਂ 'ਚ ਪੈਂਦੇ ਗੰਦੇ ਪਾਣੀ ਨੂੰ ਬੰਦ ਕੀਤੇ ਜਾਣ ਦੀ ਸਥਿਤੀ ਬਾਰੇ ਵੀ ਤੇ ਇਸ ਤੋਂ ਇਲਾਵਾ ਬਾਬਾ ਸੀਚੇਵਾਲ ਦੇ ਸੇਵਕਾਂ 'ਤੇ ਦਰਜ ਫ਼ੌਜਦਾਰੀ ਕੇਸ ਸਬੰਧੀ ਤੱਥਾਂ ਸਹਿਤ ਰਿਪੋਰਟ ਮੰਗੀ। ਦੱਸਿਆ ਜਾਂਦਾ ਹੈ ਕਿ ਮੁੱਖ ਮੰਤਰੀ ਸ. ਪ੍ਰਕਾਸ਼ ਸਿੰਘ ਬਾਦਲ ਦੀ ਰਾਸ਼ਟਰਪਤੀ ਨਾਲ ਇਸੇ ਮਹੀਨੇ ਦੇ ਸ਼ੁਰੂ 'ਚ ਹੋਈ ਮੁਲਾਕਾਤ ਤੋਂ ਪਿਛੋਂ ਸ. ਪ੍ਰਕਾਸ਼ ਸਿੰਘ ਬਾਦਲ ਨੇ ਡਿਪਟੀ ਕਮਿਸ਼ਨਰ ਕਪੂਰਥਲਾ ਨੂੰ ਹਦਾਇਤ ਕੀਤੀ ਸੀ ਕਿ ਬਾਬਾ ਬਲਬੀਰ ਸਿੰਘ ਸੀਚੇਵਾਲ ਦੇ ਸੇਵਕਾਂ ਵਿਰੁੱਧ ਪੁਲਿਸ ਵੱਲੋਂ ਦਰਜ ਕੀਤੇ ਗਏ ਇਰਾਦਾ ਕਤਲ ਦੇ ਕੇਸ ਬਾਰੇ ਰਿਪੋਰਟ ਭੇਜੀ ਜਾਵੇ। ਇਸ ਦੌਰਾਨ ਬਾਬਾ ਸੀਚੇਵਾਲ ਦੇ ੪ ਸੇਵਕਾਂ ਦੇ ਦਰਜ ਕੀਤੇ ਗਏ ਇਰਾਦਾ ਕਤਲ ਦੇ ਕੇਸ ਦੀ ਮੈਜਿਸਟਰੇਟੀ ਜਾਂਚ ਕਰ ਰਹੇ ਕਪੂਰਥਲਾ ਦੇ ਐਡੀਸ਼ਨਲ ਡਿਪਟੀ ਕਮਿਸ਼ਨਰ ਸ੍ਰੀ ਬੀ.ਐਸ.ਮੁਲਤਾਨੀ ਨੇ ਕਪੂਰਥਲਾ ਦੇ ਤਤਕਾਲੀਨ ਡਿਪਟੀ ਕਮਿਸ਼ਨਰ ਸ. ਰਮਿੰਦਰ ਸਿੰਘ ਨੂੰ ਪਿਛਲੇ ਦਿਨੀ ਸੌਂਪ ਦਿੱਤੀ। ਜਾਂਚ ਸਬੰਧੀ ਸ. ਰਮਿੰਦਰ ਸਿੰਘ ਨੇ ਪੱਤਰਕਾਰਾਂ ਨੂੰ ਦੱਸਿਆ ਕਿ ਜਾਂਚ ਅਧਿਕਾਰੀ ਨੇ ਕਿਸਾਨਾਂ, ਬਾਬਾ ਸੀਚੇਵਾਲ ਦੇ ਸੇਵਕਾਂ, ਤਹਿਸੀਲਦਾਰ ਸੁਲਤਾਨਪੁਰ ਲੋਧੀ, ਐਸ.ਐਚ. ਓ. ਸੁਲਤਾਨਪੁਰ ਲੋਧੀ ਤੇ ਸਿਵਲ ਹਸਪਤਾਲ ਦੇ ਡਾਕਟਰਾਂ ਦੇ ਬਿਆਨ ਕਲਮਬੰਧ ਕੀਤੇ ਹਨ। ਇਸੇ ਸਬੰਧ 'ਚ ਸੰਤ ਬਾਬਾ ਬਲਬੀਰ ਸਿੰਘ ਸੀਚੇਵਾਲ ਨੇ ਕਿਹਾ ਕਿ ਪੁਲਿਸ ਨੇ ਉਨ੍ਹਾਂ ਦੇ ੪ ਸੇਵਕਾਂ ਵਿਰੁੱਧ ਇਕ ਸੋਚੀ ਸਮਝੀ ਸਾਜਿਸ਼ ਤਹਿਤ ਇਰਾਦਾ ਕਤਲ ਦਾ ਝੂਠਾ ਕੇਸ ਦਰਜ ਕੀਤਾ ਸੀ ਤੇ ਇਸ ਸਾਜ਼ਿਸ਼ 'ਚ ਕੁਝ ਉਹ ਵਿਅਕਤੀ ਵੀ ਸ਼ਾਮਿਲ ਸਨ ਜਿਹੜੇ ਪਵਿੱਤਰ ਵੇਈਂ ਦੀ ਕਾਰ ਸੇਵਾ 'ਚ ਆਪਣੇ ਸੁਆਰਥਾਂ ਲਈ ਅੜਚਣਾ ਪੈਦਾ

ਕਰਨਾ ਚਾਹੁੰਦੇ ਸਨ। ਕਾਲੀ ਵੇਈਂ ਦੇ ਪ੍ਰੋਜੈਕਟ ਕੋਆਰਡੀਨੇਟਰ ਤੇ ਪ੍ਰਮੁੱਖ ਸਕੱਤਰ ਤਕਨੀਕੀ ਸਿੱਖਿਆ ਪੰਜਾਬ ਸ੍ਰੀ ਪੀ. ਰਾਮ ਨੇ ਦੱਸਿਆ ਕਿ ਉਨ੍ਹਾਂ ਇਸ ਸਬੰਧੀ ਜਾਂਚ ਰਿਪੋਰਟ ਅਗਲੀ ਕਾਰਵਾਈ ਲਈ ਪੰਜਾਬ ਦੇ ਮੁੱਖ ਸਕੱਤਰ ਨੂੰ ਭੇਜ ਦਿੱਤੀ ਹੈ।

## ਸ਼ੇਰੇ ਮਰਦ ਸੇਠ ਕਿਰਪਾਲ ਸਿੰਘ ਜੀ

ਅੱਜ ਰਾਤ ਨਹੀਂ ਬੀਤ ਰਹੀ ਹੈ। ਬਹੁਤ ਲੰਬੀ ਲਗ ਰਹੀ ਹੈ। ਇਸ ਸ਼ਖਸ ਦੀ ਬਹੁਤ ਯਾਦ ਆ ਰਹੀ ਹੈ। ਹਰ ਵਕਤ ਕੰਨਾਂ ਵਿਚ ਅਵਾਜ਼ ਆ ਰਹੀ ਹੈ ਕਿ ਪ੍ਰੇਮ ਮੈਂ ਇਕ ਵਾਰੀ ਡਾਲਟਨਗੰਜ ਜ਼ਰੂਰ ਆਵਾਂਗਾ। ਸਤਿਗੁਰੂ ਜੀ ਨੂੰ ਇਹ ਮੰਜ਼ੂਰ ਨਹੀਂ ਸੀ। ਦਸ ਸਾਲ ਪਹਿਲਾਂ ੧੯੯੭ ਨੂੰ ਡਾਲਟਨਗੰਜ ਛਡ ਗਏ ਸਨ। ਫਿਰ ਉਹ ਦੋਬਾਰਾ ਬਹੁਤ ਯਤਨ ਕਰਕੇ ਵੀ ਨਹੀਂ ਆ ਸਕੇ। ਅੱਜ ਵੀ ਮੈਨੂੰ ਉਹ ਗੱਲ ਯਾਦ ਹੈ ਜਦ ਡਾਲਟਨਗੰਜ ਵਿਚ ਮੇਲਾ ਚਲ ਰਿਹਾ ਸੀ। ਸੰਤ ਸਾਧ ਤੇ ਪਾਠੀ ਆਏ ਸਨ। ਉਹਨਾ ਦੇ ਡੇਰੇ ਖੂਹ ਦੇ ਕੋਲ ਚੌਂਕੀ ਤੇ ਬੈਠ ਕਰ ਆਪਣੀ ਸਾਰੀ ਕਥਾ ਦਾਦਾ ਜੀ ਸੰਤ ਜੋਧ ਸਿੰਘ ਨਾਮਧਾਰੀ ਜੀ ਤੋਂ ਲੈਕੇ ਸੁਣਾਈ। ਅਸੀਂ ਪਾਕਿਸਤਾਨ ਤੋਂ ਕਿਵੇਂ ਆਏ ਤੇ ਕਿਥੇ ਹੁੰਦੇ ਡਾਲਟਨਗੰਜ ਕਿਵੇਂ ਪਹੁੰਚੇ। ਇਸ ਦੇ ਬਾਰੇ ਸਾਰਾ ਮੈਨੂੰ ਦਸਿਆ ਇਥੇ ਕਿਵੇਂ ਕਿਨੇ ਕਸ਼ਟਾਂ ਵਿਚ ਰਹੇ ਤੇ ਕਿਵੇਂ ਕਿਨਾਂ ਕੰਮ ਕਰਦੇ ਹੋਏ ਸਾਰਾ ਕੁਛ ਬਣਾਇਆ। ਸੇਠ ਕਿਰਪਾਲ ਸਿੰਘ ਜੀ ਸੰਤ ਵੀ ਸਨ ਤੇ ਸ਼ੇਰ ਵੀ ਸਨ। ਸਵੇਰੇ ਕੀਰਤਨ ਕਰਨਾ ਆਪੇ ਆਸਾ ਦੀ ਵਾਰ ਲਾਣੀ ਫਿਰ ਡਾਲਟਨਗੰਜ ਮੇਲੇ ਵੀ ਹਰ ਸਾਲ ਕਰਾਣੇ। ਦਿਲ ਦੇ ਵਡੇ ਤੇ ਬੜੇ ਸ਼ੇਰ ਸਨ। ਕਿਸੇ ਕੋਲੋਂ ਨਹੀਂ ਡਰਨਾ। ਆਪਨੇ ਸਾਰੇ ਭਰਾਵਾਂ ਨੂੰ ਕਮ ਲਾਇਆ ਤੇ ਨਾਲ ਹੀ ਆਪਨੀ ਘਰ ਦੀ ਗ੍ਰਹਿਸਥੀ ਚਲਾਈ। ਸੇਠ ਕਿਰਪਾਲ ਸਿੰਘ ਜੀ ਤੇ ਸੇਠ ਮਹਿੰਦਰ ਸਿੰਘ ਜੀ ਦੋਨੋਂ ਹੀ ਅੱਜ ਇਸ ਦੁਨਿਆ ਤੇ ਨਹੀਂ ਹਨ। ਇਹਨਾਂ ਦੀ ਜੋੜੀ ਬੜੀ ਨਿਰਾਲੀ ਸੀ। ਆਪਸ ਵਿਚ ਭਰਾ ਸਨ ਤੇ ਬਹੁਤ ਜ਼ਿਆਦਾ ਦੋਸਤ ਸਨ। ਇਕ ਦੂਸਰੇ ਦੀ ਗੱਲ ਮੰਨਨਾ ਤੇ ਕਿਸੇ ਨੇ ਅਗਰ ਮਦਦ ਮੰਗ ਲਈ ਹੈ ਤੇ ਫਿਰ ਉਹ ਖਾਲੀ ਹੱਥ ਨਹੀਂ ਸੀ ਜਾਂਦਾ।

ਇਹਨਾਂ ਦਾ ਪੂਰਾ ਸਾਥ ਇਹਨਾਂ ਦੇ ਭਰਾ ਦੇਂਦੇ ਗਏ। ਨਾਲ ਹੀ ਇਹਨਾਂ ਦੀ ਘਰੋਂ ਬੀਬੀ ਸ਼ਾਂਤੀ ਜੀ ਨੇ ਪੂਰਾ ਸੇਵਾ ਦਾ ਸਹਯੋਗ ਦਿੱਤਾ ਹੈ। ਬੀਬੀ ਸ਼ਾਂਤੀ ਨੇ ਆਪਨੇ ਦੇਵਰਾਂ ਨੂੰ ਆਪਨੇ ਪੁਤਰ ਸਮਝ ਦੇ ਸੇਵਾ ਕੀਤੀ ਹੈ।

ਇਸ ਖਾਨਦਾਨ ਨੂੰ ਸੇਠ ਕਿਰਪਾਲ ਸਿੰਘ ਜੀ ਤੇ ਪੂਰਾ ਮਾਨ ਹੈ ਅਤੇ ਇਹਨਾਂ ਦਾ ਕੀਤਾ ਕਦੀ ਵੀ ਭੁਲਿਆ ਨਹੀਂ ਜਾ ਸਕਦਾ ਹੈ। ਇਹ ਸਾਡੇ ਪੰਥ ਵਿਚ ਸ਼ੇਰੇ ਮਰਦ ਸਨ।

*ਪ੍ਰੇਮ ਸਿੰਘ ਨਾਮਧਾਰੀ*
*ਡਾਲਟਨਗੰਜ*

# ਵਰਿਆਮ ਨੂੰ ਸਹਿਯੋਗ

| | |
|---|---|
| **ਸ. ਰਤਨ ਸਿੰਘ ਘਟਾਉੜਾ**, 39-ਓਕਹਿਲ ਐਵੇਨਿਊ, ਪਿੰਨਰ ਯੂ. ਕੇ. ਵਰਿਆਮ ਦੀ ਚੜ੍ਹਦੀ ਕਲਾ ਵਾਸਤੇ; ਰਾਹੀਂ ਸ. ਹਰਜਿੰਦਰ ਸਿੰਘ ਸਟੀਲਮੇਨ | ੨੫੪੪/- |
| **ਸ. ਵਾਸਦੇਵ ਸਿੰਘ ਭਮਰਾ ਵੁਲਵਰਹੈਪਟਨ** ਯੂ. ਕੇ. ; ਜਥੇਦਾਰ ਦਰਸ਼ਨ ਸਿੰਘ ਲੁਧਿਆਣਾ ਦੇ ਵਰ੍ਹੀਨੇ ਦੇ ਭੋਗ, ਸ੍ਰੀ ਭੈਣੀ ਸਾਹਿਬ ਸਮੇਂ | ੫੦੦/- |
| **ਸ. ਕੁਲਦੀਪ ਸਿੰਘ**, ਸਪੁੱਤਰ, ਸਵ. ਜਥੇਦਾਰ ਦਰਸ਼ਨ ਸਿੰਘ ਅਤੇ ਪਰਿਵਾਰ, ਜਥੇਦਾਰ ਦਰਸ਼ਨ ਸਿੰਘ ਦੇ ਵਰੀਨੇ ਦੇ ਭੋਗ ਸਮੇਂ. | ੫੦੦/- |
| **ਸ੍ਰੀ ਪ੍ਰੇਮ ਪਾਲ ਅੱਗਰਵਾਲ**, ਪ੍ਰਧਾਨ ਨਾਮਧਾਰੀ ਸੰਗਤ ਆਰੂਸ਼ਾ-ਤਨਜ਼ਾਨੀਆ; ਵਰਿਆਮ ਦੀ ਚੜ੍ਹਦੀ ਕਲਾ ਲਈ | ੪੩੯੦/- |
| **ਨਾਮਧਾਰੀ ਸਾਧ ਸੰਗਤ ਵੈਨਕੂਵਰ ਕੈਨੇਡਾ** ੨੦੦੭ ਦਾ ਹੋਲਾ ਮਹੱਲਾ ਸ੍ਰੀ ਭੈਣੀ ਸਾਹਿਬ ਦੀ ਸੇਵਾ ਕਰਵਾਉਣ ਦੀ ਖੁਸ਼ੀ ਵਿਚ | ੨੦੦੦/- |
| ਸੰਤ ਰਮਨੀਕ ਸਿੰਘ ਦਿੱਲੀ ਵਰਿਆਮ ਦੀ ਚੜ੍ਹਦੀ ਕਲਾ ਲਈ | ੧੦੦੦/- |
| ਸੰਤ ਮਹਿੰਦਰ ਸਿੰਘ ਬਾਲੀ ਨਗਰ ਨਵੀਂ ਦਿੱਲੀ ਵਰਿਆਮ ਨੂੰ ਸਹਾਇਤਾ ਵਜੋਂ | ੫੦੦/- |
| ਸ. ਕੁਲਵੰਤ ਸਿੰਘ ਜਗਰਾਉਂ ਲੁਧਿਆਣਾ ਸਹਾਇਤਾ | ੨੦੦/- |
| ਮਾਤਾ ਸੰਪੂਰਨ ਕੌਰ (ਸੁਪਤਨੀ ਸਵ. ਠੇਕੇਦਾਰ ਆਸਾ ਸਿੰਘ ਟਪਿਆਲੇ ਵਾਲੇ ਜਲੰਧਰ ਦੇ ਪਰਿਵਾਰ: ਸਪੁੱਤਰ ਸ. ਚਾਨਣ ਸਿੰਘ ਠੇਕੇਦਾਰ ਸੁਖਵਿੰਦਰ ਸਿੰਘ ਠੇਕੇਦਾਰ ਜਸਬੀਰ ਸਿੰਘ ਵੱਲੋਂ ਮਾਤਾ ਜੀ ਦੇ ਭੋਗ ਸਮੇਂ | ੫੦੦/- |
| ਸੰਤ ਹਰਭਜਨ ਸਿੰਘ ਗਹੀਰ ਲੰਡਨ | ੫੦੦/- |
| ਸ. ਬਲਬੀਰ ਸਿੰਘ ਗੀਹਲ, ਦਾਰਾ ਸਲਾਮ-ਤਨਜ਼ਾਨੀਆ | ੪੩੯/- |
| ਪਰਿਵਾਰ ਸੰਤ ਚਰਨ ਸਿੰਘ ਜੀ ਸਾਬਕਾ ਪ੍ਰਧਾਨ ਜਲੰਧਰ ਨਮਿਤ ਭੋਗ ਸਮੇਂ | ੧੦੦/- |
| ਸ. ਤਰਨਜੀਤ ਸਿੰਘ ਪਿੰਡ ਘਿਓਰਾ ਵਰਿਆਮ ਲਈ ਚੜ੍ਹਦੀ ਕਲਾ ਵਾਸਤੇ | ੧੦੦/- |

# ਪ੍ਰਤੀਕਿਰਿਆ

ਮਾਰਚ ਦੇ 'ਵਰਿਆਮ' ਵਿਚ ਮੈਂ ਸ. ਵਰਿਆਮ ਸਿੰਘ ਸੰਧੂ ਦਾ ਲੇਖ 'ਆਪਣੀ ਮਾਂ' ਬਹੁਤ ਹੀ ਦਿਲਚਸਪੀ ਨਾਲ ਪੜ੍ਹਿਆ। ਸੰਧੂ ਨੇ ਮਾਂ ਦੀਆਂ ਦਿਲਚਸਪ ਯਾਦਾਂ, ਪਰਿਵਾਰ ਨੂੰ ਦੇਣ ਤੇ ਸੁੱਚੀ-ਸੁੱਚੀ ਮਮਤਾ ਨੂੰ ਬੜੀ ਬਾਰੀਕੀ ਤੇ ਸਤਿਕਾਰ ਨਾਲ ਚਿੱਤਰ ਕੇ ਪੇਸ਼ ਕੀਤਾ ਹੈ। ਇਸ ਰਚਨਾ ਤੋਂ ਇਕ ਸੇਧ ਵੀ ਮਿਲਦੀ ਹੈ ਕਿ ਮਾਂ ਦੀ ਮਮਤਾ ਦਾ ਅਹਿਸਾਸ ਸਾਨੂੰ ਉਨ੍ਹਾਂ ਦੇ ਜੀਂਦੇ ਜੀ ਹੋਣਾ ਚਾਹੀਦਾ ਹੈ। ਇਹ ਲੇਖ ਬਹੁਤ ਚੰਗਾ ਲੱਗਾ ਹੈ। ਸੰਧੂ ਸਾਹਿਬ ਪੰਜਾਬੀ ਕਹਾਣੀ ਦੇ ਸਿਰਮੌਰ ਹਸਤਾਖ਼ਰ ਹਨ। ਮੈਂ ਉਨ੍ਹਾਂ ਦੇ ਦਰਸ਼ਨ ਨਿੰਦਰ ਘੁਗਿਆਣਵੀ ਦੀ ਟੈਲੀ ਫਿਲਮ 'ਜੱਜ ਦਾ ਅਰਦਲੀ' ਵਿਚ ਕੀਤੇ ਤਾਂ ਬੜੀ ਖੁਸ਼ੀ ਹੋਈ। ਆਸ ਹੈ ਕਿ ਵਰਿਆਮ ਰਸਾਲਾ ਇਹੋ-ਜਿਹੇ ਲੇਖ ਛਾਪ ਕੇ ਸਾਨੂੰ ਧੰਨਵਾਦੀ ਬਣਾਉਂਦਾ ਰਹੇਗਾ।

*—ਹੈਪੀ ਸੰਧੂ ਬੁੱਟਰ*
ਪਿੰਡ ਬੁੱਟਰ, ਡਾਕ ਮੁਮਾਰਾ ਫਰੀਦਕੋਟ

ਪਿਛਲੇ ਸਵਾ ਦੋ ਸਾਲਾਂ ਤੋਂ ਮੈਂ ਕਾਫੀ ਬਿਮਾਰ ਰਿਹਾ ਹਾਂ। ੨੫ ਜਨਵਰੀ ੨੦੦੫ ਨੂੰ ਦਿੱਲੀ ਪੱਟ ਦੇ ਕੈਂਸਰ ਦਾ ਅਪ੍ਰੇਸ਼ਨ ਕਰਵਾਇਆ। ਅਗਸਤ ੨੦੦੬ ਤੋਂ ਖਾਂਸੀ ਤੇ ਬੁਖਾਰ ਰਹਿਣ ਲੱਗ ਪਿਆ। ਸਾਰੇ ਟੈਸਟ ਕਰਵਾਉਣ ਤੇ ਪਤਾ ਲੱਗਾ ਕਿ ਖੱਬੇ ਫੇਫੜੇ ਵਿਚ ਕੈਂਸਰ ਪਹੁੰਚ ਗਿਆ ਹੈ। ੧੧ ਅਕਤੂਬਰ ੨੦੦੬ ਤੋਂ ੨੮ ਜਨਵਰੀ ੨੦੦੭ ਤੱਕ ਦਿਆਨੰਦ ਹਸਪਤਾਲ ਲੁਧਿਆਣਾ ਤੋਂ ਕੈਮੋਥਰੈਪੀ ਚਲਦੀ ਰਹੀ। ਵਾਲ ਝੜ ਗਏ ਹਨ। ਸਿਹਤ ਵੀ ਕਮਜ਼ੋਰ ਹੋ ਗਈ ਹੈ ਪਰ ਫਿਰ ਵੀ ਮੈਂ ਹੁਣ ਪਹਿਲਾਂ ਨਾਲੋਂ ਕਾਫੀ ਠੀਕ ਮਹਿਸੂਸ ਕਰਦਾ ਹਾਂ।

ਤੁਹਾਡੇ ਵੱਲੋਂ ਲਗਾਤਾਰ ਵਰਿਆਮ ਭੇਜਣ ਲਈ ਤੁਹਾਡਾ ਬਹੁਤ-ਬਹੁਤ ਸ਼ੁਕਰੀਆ। ਪਰਚੇ ਦੀ ਦਿੱਖ ਪਹਿਲਾਂ ਨਾਲੋਂ ਬਹੁਤ ਹੀ ਸੁੰਦਰ ਲਗਦੀ ਹੈ। ਤੁੱਛ ਜਿਹੀ ਰਾਸ਼ੀ ੨੦੦/- ਰੁਪਏ ਦਾ ਚੈੱਕ ਭੇਜ ਰਿਹਾ ਹਾਂ। ਸਵਿਕਾਰ ਕਰਨ ਦੀ ਕ੍ਰਿਪਾਲਤਾ ਕਰਨੀ। ਇਨ੍ਹਾਂ ਦਿਨਾਂ ਵਿਚ ਹਸਨਪੁਰੀ ਸਾਹਿਬ ਦਾ ਕਾਵਿ ਚਿੱਤਰ ਲਿਖਿਆ। ਜਿਸ ਬਾਰੇ ਉਨ੍ਹਾਂ ਨੂੰ ਪਤਾ ਨਹੀਂ। ਵਰਿਆਮ ਵਿਚ ਛਪਣ ਲਈ ਭੇਜ ਰਿਹਾ ਹਾਂ। ਤੁਹਾਡੀ ਲੰਮੀ ਸਾਹਿਤਕ ਘਾਲਣਾ ਲਈ ਤੁਹਾਨੂੰ ਵੱਖ-ਵੱਖ ਸਨਮਾਨ ਮਿਲਣ ਦੀਆਂ ਬਹੁਤ ਬਹੁਤ ਮੁਬਾਰਕਾਂ।

*ਕੁਲਵੰਤ ਜਗਰਾਉਂ*
੪-ਸ਼ਹੀਦ ਕਰਨੈਲ ਸਿੰਘ ਨਗਰ ਫੇਜ਼-੨,
ਪੱਖੋਵਾਲ ਰੋਡ, ਲੁਧਿਆਣਾ ਫੋਨ ੨੫੬੧੪੩੩

ਵਰਿਆਮ ਲਗਾਤਾਰ ਪੜ੍ਹਦਾ ਹਾਂ। ਬਹੁਤ ਜਾਣਕਾਰੀ ਭਰਪੂਰ ਹੁੰਦਾ ਹੈ। ਦੇਸ਼ ਭਗਤ ਯਾਦਗਾਰ ਹਾਲ ਜਲੰਧਰ ਵਿਖੇ ਮਨਾਈ ਵਰਿਆਮ ਦੀ ਸਿਲਵਰ ਜੁਬਲੀ 'ਚ ਮਾਨਯੋਗ ਸਤਨਾਮ ਸਿੰਘ ਮਾਣਕ ਜੀ ਦੇ ਬੋਲਾਂ ਨੇ ਮੇਰੀ ਜ਼ਿੰਦਗੀ 'ਚ ਉਸ ਸਮੇਂ ਕ੍ਰਾਂਤੀਕਾਰੀ ਪਰਿਵਰਤਨ ਲਿਆਂਦਾ ਜਦੋਂ ਮੈਂ ਅੱਗੇ ਵਧਣ ਲਈ ਵੱਖ-ਵੱਖ ਰਸਤਿਆਂ ਤੇ ਚੱਲ ਰਿਹਾ ਸਾਂ। ਇਹ ਉਹੀ ਦਿਨ ਸੀ ਜਦੋਂ ਮੈਂ ਉਥੇ ਹਾਲ 'ਚ ਬੈਠੇ ਨੇ ਫੈਸਲਾ ਕੀਤਾ ਸੀ ਕਿ ਹੁਣ ਅੱਗੋਂ ਤੋਂ ਨਿੱਠ ਕੇ ਕੀ ਕੰਮ ਕਰਨੇ ਹਨ।

'ਵਰਿਆਮ' ਮਾਰਚ ੨੦੦੭ ਦੇ ਅੰਕ 'ਚ ਤੁਸੀਂ ਸ਼ਹੀਦ ਭਗਤ ਸਿੰਘ ਦੀ ਜਨਮ ਮਿਤੀ ੨੭ ਸਤੰਬਰ ਲਿਖੀ ਹੈ। ਇਹ ੨੭ ਨਹੀਂ ੨੮ ਸਤੰਬਰ ਹੈ। ਦੇਸੀ ਮਹੀਨੇ ਦੇ ਹਿਸਾਬ ਨਾਲ ੧੩ ਅੱਸੂ ਬਿਕਰਮੀ ਸੰਮਤ ੧੯੬੪ ਚਾਰ ਘੜੀ ਸੱਤ ਪਲ ਦਾ ਜਨਮ ਹੈ। ਮੈਂ ਕਪੂਰਥਲੇ ਦੇ ਪੰਡਿਤ ਸੁਰਿੰਦਰ ਕੁਮਾਰ, (ਪੰਜ ਮੰਦਿਰ 'ਚ ਦੁਕਾਨ ਹੈ), ਜਿਨ੍ਹਾਂ ਦੇ ਪਿਤਾ ਜੀ ਕਪੂਰਥਲਾ ਰਿਆਸਤ ਦੇ ਰਾਜ ਜੋਤਸ਼ੀ ਸਨ, ਪਾਸੋਂ ਅੱਸੂ ਦੀ ੧੯੬੪ ਸੰਮਤ ਦੀ ਜੰਤਰੀ ਦੇ ਪੰਨੇ ਦੀ ਫੋਟੋਸਟੇਟ ਕਾਪੀ ਲਈ ਹੈ, ਉਸ ਅਨੁਸਾਰ ੧੩ ਅੱਸੂ ਨੂੰ ੨੮ ਸਤੰਬਰ ਦਿਨ ਸਨਿਚਰਵਾਰ ਸਮਾਂ ਸਵੇਰ ਦੇ ਪੌਣੇ ਨੌਂ ਤੋਂ ਨੌਂ ਵਜੇ ਦੇ ਵਿਚਾਕਰ ਬਣਦਾ ਹੈ।

ਰੂਸੀ ਸਰਕਾਰ ਨਾਲ ਸੰਪਰਕ ਕਰਨ ਵਾਲੇ ਨਾਮਧਾਰੀ ਦੇਸ਼ ਭਗਤ ਯੋਧੇ ਗੁਰਚਰਨ ਸਿੰਘ ਜੀ ਦੀ ਫੋਟੋ ਮੇਰੇ ਕੋਲ ਹੈ, ਜੇ ਅਗਲੇ ਅੰਕ 'ਚ ਛਾਪਣਾ ਚਾਹੋ ਤਾਂ ਭੇਜ ਦਿਆਂਗਾ।

ਕ੍ਰਾਂਤੀਕਾਰੀ ਦੇਸ਼ ਭਗਤਾਂ 'ਤੇ ਵੈਬਸਾਈਟ ਬਣਾ ਰਿਹਾ ਹਾਂ। ਨਾਮਧਾਰੀ ਕੂਕਾ ਅੰਦੋਲਨ ਬਾਰੇ ਜਿੰਨੀ ਜਾਣਕਾਰੀ ਇਸ ਵਿਚ ਪੁਆਉਣਾ ਚਾਹੋ, ਭੇਜ ਸਕਦੇ ਹੋ। ਇਹ ਮਹਿਜ਼ ਇਕ ਵੈੱਬਸਾਈਟ ਨਹੀਂ ਬਲਕਿ Free Encyclophedia of Revolutionaries Movements ਹੋਵੇਗਾ। ੧੩ ਅਪ੍ਰੈਲ ਤੱਕ ਵੈਬਸਾਈਟ ਲਾਂਚ ਕਰਨ ਦਾ ਸੋਚਿਆ ਹੈ। ਸੋ ਜਾਣਕਾਰੀ ਜਲਦੀ ਤੋਂ ਜਲਦੀ ਚਾਹੀਦੀ ਹੈ। ਜੇਕਰ ਮੈਟਰ ਪਹਿਲਾਂ ਹੀ ਟਾਈਪ ਕੀਤਾ ਹੋਇਆ ਹੈ ਤਾਂ CD ਭੇਜਣੀ ਜ਼ਿਆਦਾ ਫਾਇਦੇਮੰਦ ਹੋਵੇਗੀ। ਭਾਸ਼ਾ ਅੰਗਰੇਜ਼ੀ।

'ਵਰਿਆਮ' ਦੀ ਚੜ੍ਹਦੀ ਕਲਾਂ ਦੀ ਕਾਮਨਾ ਕਰਦਾ ਹਾਂ।

*ਸੀਤਾ ਰਾਮ ਬਾਂਸਲ*
ਜਵਾਹਰ ਨਵੋਦਿਆ ਵਿਦਿਆਲਿਆ
ਮਸੀਤਾਂ, ਕਪੂਰਥਲਾ

01828-258123
9815318804
srbansal_jpr_001@yahoo.co.in

— — —

ਮਾਰਚ ੨੦੦੭ ਦਾ ਵਰਿਆਮ ਤਾਂ ਸੱਚ ਮੁੱਚ ਅੱਖਾਂ ਖੋਲ੍ਹਣ ਵਾਲਾ ਹੈ। ਜੇ ਇਸੇ ਗੱਲ ਨੂੰ ਪੰਜਾਬੀ ਮੁਹਾਵਰੇ ਵਿਚ ਕਹਿਣਾ ਹੋਵੇ ਤਾਂ 'ਕਪਾਟ ਖੋਲ੍ਹਣ ਵਾਲਾ' ਆਖ ਸਕਦੇ ਹਾਂ। ਪਿਆਰੇ ਮਿੱਤਰ ਕਾਮਰੇਡ ਸੁਵਰਨ ਸਿੰਘ ਵਿਰਕ ਦਾ ਖੋਜਭਰਪੂਰ ਤੇ ਇਤਿਹਾਸਕ ਬਾਰੀਕ ਬੀਨੀ ਦੇ ਤਕਾਜ਼ੇ ਪੂਰੇ ਕਰਦਾ, ਤੱਥਾਂ 'ਤੇ ਅਧਾਰਤ ਤੇ ਉਨ੍ਹਾਂ ਦੀ ਛਾਣ ਬੀਣ ਵਿਚੋਂ ਕੱਢਦੇ ਸਿੱਟਿਆਂ ਨਾਲ ਭਾਰਤ ਦੀ ਆਜ਼ਾਦੀ ਦੀ ਲਹਿਰ ਵਿਚ ਵਿਸ਼ੇਸ਼ ਕਾਂਡ ਜੋੜਨ ਵਾਲਾ ਲੇਖ, ਪਰਚੇ ਦਾ ਹਾਸਿਲ ਹੀ ਨਹੀਂ ਸਗੋਂ ਨਾਮਧਾਰੀ ਲਹਿਰ ਨੂੰ ਸਹੀ ਪਰਿਪੇਖ ਵਿਚ ਪੇਸ਼ ਕਰਦਾ ਦਸਤਾਵੇਜ਼ੀ ਪ੍ਰਸਤਾਵ ਹੈ। ਜਿਥੇ ਸ. ਵਿਰਕ ਇਸ ਨਵੇਕਲੇ ਕਾਰਜ ਲਈ ਵਧਾਈ ਦਾ ਪਾਤਰ ਹੈ ਉਥੇ ਵੀਰ ਜਗਦੀਸ਼ ਸਿੰਘ ਦਾ ਅਜਿਹੇ ਉਦਮ ਲਈ ਵਿਦਵਾਨ ਨੂੰ ਪ੍ਰੇਰਿਤ ਕਰਨਾ ਵੀ ਘੱਟ ਅਹਿਮੀਅਤ ਵਾਲਾ ਨਹੀਂ ਹੈ।

ਪੀ. ਸੀ. ਰਾਏ ਦੇ ਲੇਖ ਦੇ ਅਨੁਵਾਦ ਨੇ ਵੀ ਕੂਕਾ ਲਹਿਰ ਨੂੰ ਨਵੇਂ ਆਯਾਮ ਦਿੱਤੇ ਹਨ। ਭਾਵ ਉਸ ਨੂੰ ਕਿਸਾਨਾਂ ਦੇ ਅੰਦੋਲਨ ਵਜੋਂ ਪੇਸ਼ ਕੀਤਾ ਹੈ।

ਇਨ੍ਹਾਂ ਦੋਵਾਂ ਲੇਖਾਂ ਦਾ ਅਸਰ ਪ੍ਰੋ. ਕਸੇਲ ਹੋਰਾਂ ਵੱਲੋਂ ਰਚੇ ਜਾ ਰਹੇ ਨਾਮਧਾਰੀ ਇਤਿਹਾਸ ਦੇ ਦੂਜੇ ਭਾਗ ਤੇ ਵੀ ਜ਼ਰੂਰ ਹੋਵੇਗਾ ਕਿਉਂ ਜੋ ਪ੍ਰੋ. ਕਸੇਲ ਜਿੰਨੇ ਵਿਸਤਾਰ ਨਾਲ ਇਹ ਕਾਰਜ ਕਰ ਰਹੇ ਹਨ ਇਨ੍ਹਾਂ ਲੇਖਾਂ ਦਾ ਹਵਾਲਾ ਅਵੱਸ਼ ਆਵੇਗਾ।

ਮੈਨੂੰ ਫਰਵਰੀ ਅੰਕ ਨਹੀਂ ਪੁੱਜਾ। ਉਸ ਵਿਚ ਪਤਾ ਲੱਗਾ ਹੈ ਕਿ ਮੇਰੀ ਸ੍ਵੈ ਜੀਵਨੀ ਬਾਰੇ ਵੀ ਕੁਝ ਛਾਪਿਆ ਹੈ। ਕਿਰਪਾ ਕਰਕੇ ਮੈਨੂੰ ਵਰਿਆਮ ਫਰਵਰੀ ੨੦੦੭ ਦਾ ਪਰਚਾ ਜ਼ਰੂਰ ਭੇਜਣ ਦੀ ਖੇਚਲ ਕਰਨੀ। ਸ਼ਾਲਾ ਵਰਿਆਮ ਚੜ੍ਹਦੀ ਕਲਾ ਹੰਢਾਵੇ। ਧੰਨਵਾਦੀ ਹੋਵਾਂਗਾ।

*—ਕਰਤਾਰ ਸਿੰਘ ਕਾਲੜਾ*

੨੨੪-ਪਾਡੂਸਰ,ਨਾਭਾ-੧੪੭੨੦੧
ਫੋਨ - 01765-225078

— — —

ਨਈਮ ਆਵਾਨ ਦੇ ਸ਼ਬਦਾਂ ਵਿਚ ਬਜ਼ੁਰਗਵਾਰ ਵਰਿਆਮ ਜੀ! ਵਿਰਕ ਦਾ 'ਭਗਤ ਸਿੰਘ', ਪੀ. ਸੀ. ਰਾਏ ਦਾ 'ਕੂਕਾ ਨੇਤਾ' ਹਲਵਾਰਵੀ ਦਾ ' ਸ਼ੁਭ ਚਿੰਤਨ', ਸੰਤ ਸੰਧੂ ਦਾ 'ਨੂਰਾ' ਹਸਨਪੁਰੀ ਦਾ 'ਧੀ', ਵਰਿਆਮ ਸੰਧੂ ਦੀ 'ਮਾਂ' ਅਤੇ ਉਸ ਤੇ ਸੰਪਾਦਕੀ ਨੋਟ ਫਿਰ 'ਆਵਾਨ' ਦੀ ਚਿੱਠੀ; ਤੇਰੀ ਵਰਿਆਮਗੀ ਤੈਨੂੰ ਸਦਾ ਜਵਾਨ ਰਖੇਗੀ।

ਨੌਜਵਾਨਾਂ ਵਾਂਗ ਸੰਘਰਸ਼ ਦੀ ਆਵਾਜ਼ ਦੇਂਦਾ ਸੰਪਾਦਕੀ, ਆਪਣੇ ਕਲਾਵੇ ਵਿਚ ਅਨੇਕਾਂ ਮਸਲੇ ਸਮੇਟ ਗਿਐ। ਇਹ ਬੱਗੀਆਂ ਦਾਹੜੀਆਂ ਕਈ ਬੁਰਾਈਆਂਤੋਂ ਬਚਾ ਵੀ ਦੇਂਦੀਆਂ ਨੇ।

ਅਸੀਂ ਕਈ ਬਗ-ਦਾਹੜੇ ਪਾਕਿਸਤਾਨ ਜਾ ਰਹੇ ਆਂ। ਲੋਕ ਸਾਨੂੰ ਬੁਜ਼ਰਗ ਸਮਣਗੇ ਪਰ ਅਸਾਂ ਮਾਂ ਬੋਲੀ ਦੀ ਢੂੰਡ ਦਾ ਕੰਮ ਨੌਜਵਾਨਾਂ ਵਾਂਗ ਕਰ ਕੇ ਵੱਖਾ ਦੇਣਾ ਏ ਵੱਡੇ ਸਾਹਿਤਕਾਰ ਸ਼ਹਿਰਾਂ ਵਿਚ ਗੋਸ਼ਟੀਆਂ ਕਰ ਕੇ ਮੁੜ ਐਂਦੇ ਨੇ ਅਸੀਂ ਪਿੰਡੀ ਥਾਈਂ ਜਾ ਕੇ, ਲੋਕਾਂ ਤੋਂ ਪੁਰਾਣੇ ਬੋਲ ਕੱਠੇ ਕਰਣ ਦਾ ਟੀਚਾ ਮਿਥਿਐ।

ਵਰਿਆਮ ਦਾ ਸਰਵਰਕ, ਵਰਿਆਮ ਸਿੰਘ ਦੇ ਬੁਰਸ਼ ਨਾਲ ਬੜੇ ਵੱਡੇ ਇਤਿਹਾਸ ਨੂੰ ਸਾਕਾਰ ਕਰਦਾ ਹੈ ਅੰਦਰਲੇ ਪਾਸੇ ਤਿੰਨ ਸਵਰਗੀ ਸਜਣਾਂ ਨੂੰ ਇਕੋ ਥਾਂ ਦਰਸਾ ਕੇ ਕਈ ਪੁਰਾਣੀਆਂ ਯਾਦਾਂ ਪੀੜਾਂ ਤਾਜ਼ਾ ਕਰ ਦਿੱਤੀਆਂ ਨੇ ...

*—ਕਿਸਾਨ।*

ਤੁਹਾਡਾ ਵਰਿਆਮ ਲਗਾਤਾਰ ਮਿਲ ਰਿਹਾ ਹੈ। ਧੰਨਵਾਦੀ ਹਾਂ।

ਮਾਰਚ ਮਹੀਨੇ ਦੇ ਵਰਿਆਮ ਦੇ ਕਵਰ ਉੱਪਰ ਹੋਲਾ ਮਹੱਲਾ ਦਾ ਬਹੁਤ ਸੁੰਦਰ ਪ੍ਰਭਾਵਸ਼ਾਲੀ ਅਤੇ ਦਿਲਾਂ ਵਿਚ ਸ਼ਰਧਾ ਉਪਜਾਉਣ ਵਾਲਾ ਚਿਤਰ ਛਾਪ ਕੇ ਪਾਠਕਾਂ ਨੂੰ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਕਰਵਾਏ ਗਏ ਹਨ। ਐਡੀਟੋਰੀਅਲ ਵੀ ਢੁਕਵਾਂ ਹੈ। ਸ਼ਹੀਦੇ ਆਜ਼ਮ ਭਗਤ ਸਿੰਘ ਸਬੰਧੀ ਲੇਖ ਵੀ ਪੜ੍ਹਣ ਵਾਲਾ ਹੈ।

ਤੁਹਾਡੀ ਹਿੰਮਤ ਦੀ ਦਾਦ ਦੇਣੀ ਬਣਦੀ ਹੈ।

*—ਸਿਰੀ ਰਾਮ ਅਰਸ਼*

੨੦੪, ਸੈਕਟਰ ੬੫,
ਮੁਹਾਲੀ।

**ਵਰਿਆਮ ਦੀ ਮਲਕੀਅਤ ਤੇ ਹੋਰ ਵੇਰਵੇ ਸਬੰਧੀ ਬਿਆਨ**

| | | |
|---|---|---|
| ੧. | ਪ੍ਰਕਾਸ਼ਨ ਸਥਾਨ | ਜਲੰਧਰ |
| ੨. | ਪ੍ਰਕਾਸ਼ਨ ਕਾਲ | ਮਾਸਕ |
| ੩. | ਛਾਪਕ ਦਾ ਨਾਮ | ਜਗਦੀਸ਼ ਸਿੰਘ |
| | ਨਾਗਰਿਕਤਾ | ਭਾਰਤੀ |
| ੪. | ਪ੍ਰਕਾਸ਼ਕ ਦਾ ਨਾਮ | ਜਗਦੀਸ਼ ਸਿੰਘ |
| | ਨਾਗਰਿਕਤਾ | ਭਾਰਤੀ |
| ੫. | ਸੰਪਾਦਕ ਦਾ ਨਾਮ | ਜਗਦੀਸ਼ ਸਿੰਘ |
| | ਨਾਗਰਿਕਤਾ | ਭਾਰਤੀ |
| ੬. | ਉਹਨਾਂ ਵਿਅਕਤੀਆਂ ਦੇ ਨਾਮ ਤੇ ਪਤੇ ਜੋ ਸਮਾਚਾਰ ਪੱਤਰ ਦੇ ਮਾਲਕ ਹੋਣ ਅਤੇ ਸਾਰੀ ਪੂੰਜੀ ਦੇ ਇਕ ਪ੍ਰਤੀਸ਼ਤ ਤੋਂ ਵੱਧ ਦੇ ਭਾਈਵਾਲ ਜਾਂ ਹਿੱਸੇਦਾਰ ਹੋਣ | ਜਗਦੀਸ਼ ਸਿੰਘ |

*ਮੈਂ ਜਗਦੀਸ਼ ਸਿੰਘ ਐਲਾਨ ਕਰਦਾਹਾਂ ਕਿ ਮੇਰੀ ਵੱਧ ਤੋਂ ਵੱਧ ਜਾਣਕਾਰੀ ਅਤੇ ਵਿਸ਼ਵਾਸ ਅਨੁਸਾਰ ਉੱਪਰ ਦਿਤੇ ਗਏ ਵੇਰਵੇ ਸੱਚ ਹਨ।*

*ਸਹੀ*
*ਮਿਤੀ ੨੮-੨-੨੦੦੭* *ਜਗਦੀਸ਼ ਸਿੰਘ*
*(ਪ੍ਰਕਾਸ਼ਕ ਦੇ ਦਸਤਖਤ)*

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

# ਬੀ ਬੀ ਐਲ ਫੂਡਜ਼ ਪ੍ਰਾਈਵੇਟ ਲਿਮਟਡ

ਸੰਤੋਸ਼ ਨਗਰ X ਰੋਡਜ਼, ਹੈਦਰਾਬਾਦ - 500 059

- ਬਿਸਕੁਟ ਬਨਾਉਣ ਦੀਆਂ ਆਟੋਮੈਟਿਕ ਮਸ਼ੀਨਾਂ
- ਵੈਫ਼ਰ ਬਨਾਉਣ ਵਾਲੀਆਂ ਆਟੋਮੈਟਿਕ ਮਸ਼ੀਨਾਂ

ਅਤੇ

ਵਧੀਆ ਬਿਸਕੁਟ ਬਨਾਉਣ ਵਾਲੀ ਹਿੰਦੋਸਤਾਨ ਦੀ ਪਹਿਲੀ ਕੰਪਨੀ




FOODS PVT LTD

## Pinoneer Manufacturer in India of

- Automatic machines for producing Biscuits
- Automatic machines for producing Wafers

and

Makers of High quality Biscuits

**BBL FOODS PVT. LTD.**

*Santosh Nagar (X) Roads, Hyderabad-500 059 India*

*Ph.:— +91-40-4530680, 82,84 Fax :— +91-40--4530475*

*E-mail:amber @hd1.vsnl.net.in*

| Balvinder Pal Singh | Lakhbir Singh Muchhal | Sukhwinder Kaur |
|---|---|---|
| *Manging Director* | *Director* | *Director* |
| *Ph.: 9391048734* | *Ph.: 9848050607* | *Ph.: 9391046298* |



**ਹਰਮਨ ਪਿਆਰੀ ਸ਼ਖਸੀਅਤ ਸਵ. ਜਥੇਦਾਰ ਦਰਸ਼ਨ ਸਿੰਘ**

ਜੀ ਨਾਮਧਾਰੀ (ਜਨਮ ੮ ਜਨਵਰੀ ੧੯੪੭- ਚਲਾਣਾ
੧੭ ਮਾਰਚ ੨੦੦੬) ਨਮਿਤ ੧੬ ਫਰਵਰੀ ੨੦੦੭ ਨੂੰ
ਸ੍ਰੀ ਭੈਣੀ ਸਾਹਿਬ ਵਿਚ ਵਰ੍ਹੀਣੇ, ਦਾ ਭੋਗ ਪਾਇਆ ਗਿਆ।



**ਸੰਤ ਜੁਗਿੰਦਰ ਸਿੰਘ ਗਹੀਰ ਲੰਡਨ**

ਜੋ ੨੧ ਮਾਰਚ ੨੦੦੬ ਨੂੰ ਇੰਗਲੈਂਡ ਵਿਚ ਸਦੀਵੀ ਵਿਛੋੜਾ ਦੇ ਗਏ।
ਉਹਨਾਂ ਨਮਿਤ ਵਰ੍ਹੀਣੇ ਦਾ ਭੋਗ ੧੧ ਫਰਵਰੀ ੨੦੦੭ ਨੂੰ ਨਾਮਧਾਰੀ ਸਿੱਖ
ਗੁਰਦੁਆਰਾ ਲੰਡਨ ਵਿਚ ਪਾਇਆ ਗਿਆ।



**ਸੰਤ ਜਗਤ ਸਿੰਘ ਸ੍ਰੀ ਭੈਣੀ ਸਾਹਿਬ ਵਾਲੇ**

ਜੋ ੧ ਫਰਵਰੀ ੨੦੦੭ ਨੂੰ ਸਦੀਵੀ ਵਿਛੋੜਾ
ਦੇ ਗਏ ਹਨ।

Registered No. PB 0016 (2006-2008) Monthly Wariam Ladowali Road, Jalandhar - 144 001
Regd. RNI No. 26453/75
April 2007



ਐਡੀਟਰ, ਪ੍ਰਿੰਟਰ ਪਬਲਿਸ਼ਰ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਪ੍ਰਕਾਸ਼ਿਤ ਕੀਤਾ।
ਫੋਨ : 0181-2222543, ਨਿਵਾਸ : 0181-2456289